

25/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 30 ਸਾਲ 3 ਜੂਨ 2012 (ਮਾਸਿਕ, ਪੰਜਾਬੀ)



ਜੂਨ 1984 ਸਾਕਾ ਨੀਲਾ ਤਾਰਾ,
ਇਤਿਹਾਸ ਦੇ ਪੰਨਿਆਂ ਤੇ,
ਕੁੱਝ ਐਸੇ ਅੱਖਰ ਲਿਖ ਗਿਆ,
ਸਦੀਆਂ ਤੀਕਰ, ਹਿਰਦਿਆਂ 'ਚ
ਜੋ ਰੋੜ ਵਾਕਰ ਰੜਕਦੇ ਰਹਿਣਗੇ।
ਤੇ ਅਣਮਨੁੱਖੀ ਜ਼ੁਲਮ ਦੀ ਕਹਾਣੀ,
ਪੀੜ੍ਹੀ-ਦਰ-ਪੀੜ੍ਹੀ ਦੁਹਰਾਉਂਦੇ ਰਹਿਣਗੇ..!!

ਪ੍ਰਿ. ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ:-

## ਸਾਕਾ ਨੀਲਾ ਤਾਰਾ
## ਦੀ ਪੀੜਾ ਸਿੱਖੀ ਹਿਰਦਿਆਂ ਵਿੱਚ,
## ਹਮੇਸ਼ਾ-ਹਮੇਸ਼ਾ ਕੰਕਰ ਦੀ ਤਰ੍ਹਾਂ ਰੜਕਦੀ ਰਹੇਗੀ..!



9465216530

# ਜ਼ੱਰ ਸੁਣਾਇਸੋ ...



ਸਰਾਧ 'ਤੇ ਵਿਅੰਗ..

ਵੱਡੇ ਅਚੰਭੇ ਦੀ ਬਾਤ ਹੈ ਜੋ ਸਾਡੇ ਖਾਲਸਾ ਭਾਈ ਭੀ ਅੱਜ ਕੱਲ ਇਸੇ ਮੂਰਖਤਾਈ ਦੇ ਘੁੰਮਨਘੇਰ ਵਿੱਚ ਗੋਤੇ ਖਾ ਰਹੇ ਹਨ.. ਇਸ ਵਾਸਤੇ ਅੱਛਾ ਹੋਵੇ ਜੋ ਪਹਲੇ ਇਹ ਦਰਯਾਫ਼ਤ ਕਰ ਲੈਨ ਕਿ ਸਾਡੇ ਪਿਤ੍ਰ ਕਿਸ ਜੂਨ ਵਿੱਚ ਹਨ, ਫਿਰ ਜੋ ਤੋਤੇ ਹੋਨ ਤਾਂ ਬਦਾਮ ਅਰ ਚੂਰੀ ਖਲਾ ਦੇਨ, ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਣ, ਜੇ ਬੈਲ ਹੋਨ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੋ ਅੱਜ ਕੱਲ ਨਿਰਾ ਕੜਾਹ ਪੂਰੀ ਅਰ ਦਾਲ ਪ੍ਰਸ਼ਾਦਾ ਹੀ ਦਿੰਦੇ ਹਨ ਸੋ ਪਤਾ ਨਹੀਂ, ਜੇ ਪਿਤ੍ਰ ਘੁੱਗੀ ਹੋਇਆ ਤਾਂ ਕਿਹੁਰ ਖਾਏਗਾ। ਗਿ. ਦਿੱਤ ਸਿੰਘ

ਨਕਲੀ ਸਿੱਖਾਂ 'ਤੇ ਵਿਅੰਗ

ਕਿਆ ਮੈਂ ਦੱਸਾਂ ਸਿੰਘ ਜੀ ਜੋ ਮੈਂ ਵੇਖਦਾ ਹਾਲ।
ਅੱਜ ਕੱਲ ਤਾਂ ਖਾਲਸੇ ਕੀਤੇ ਇਤਿ ਕਾਲ।
ਜਿਥੇ ਜਿਥੇ ਜਾਇਕੇ, ਮੈਂ ਕੀਤਾ ਹੈ ਮੇਲ,
ਉਥੇ ਡਿਠਾ ਖਾਲਸਾ, ਅਨਮਤਾਂ ਦਾ ਬੈਲ।

ਗਿਆਨੀ ਦਿੱਤ ਸਿੰਘ

ਧਰਮ ਕਰਮ ਦੀ ਗੱਲ ਰਹੀ ਨਾ ਸਿਰਫ਼ ਦਿਖਾਵੇ ਰਾਹੀਂ।
ਚਿੱਟੇ-ਚੋਗੁਏ ਬਸਤਰ ਪਹਿਨ ਕੇ ਬਣ ਬੈਠੇ ਨੇ ਪਾਂਧੀ।

ਰਣਜੀਤ ਸਿੰਘ ਅਜ਼ਾਦ ਕਾਂਝਲਾ

ਕੌਮਾਂ ਵਿਸਾਰੀਆਂ ਜੇ ਕੋਈ ਸਾਰ ਨਾ ਲਏ,
ਤੇ ਸਾਰ ਲੈਣ ਵਾਲੇ ਸਾਜ ਲੈਣ ਦਿਓ।
ਜਿਸ ਨੂੰ ਸਮਝਿਆ ਮਜ਼ਲੂਮਾਂ ਦੀ ਰਖ਼ ਕੀਤਿਆ,
ਕੀਤਾ ਪੈਰ ਤੇ ਹੱਥ ਨੇ ਮੇਲ ਲੈਂਦੇ।
ਮਾਲਕ ਵਾਲੇ ਤੋਂ ਵੱਡਾ ਕਹਾਉਣ ਵਾਲਾ,
ਜੋਰ-ਪਰਚਾ ਦੇ ਕਿਹਾ ਸਿਆਣਿਆਂ ਨੇ,
ਕੰਢਾ ਮਰਜੀਵੜੇ ਕੌਮ ਦੀ ਸ਼ਾਨ ਖਾਤਰ,
ਜਾਨਾਂ ਵਾਰ ਦਿਓ, ਬਾਜ਼ੀ ਮੋੜ ਦਿਓ।

ਜਸਪਾਲ ਸਿੰਘ ਕੰਵਲ

ਵੇਖਿਆ ਮੈਂ ਧੁਰ ਅੰਦਰ,
ਭੁੱਲ ਗਈ ਉਹ ਰਲ ਗਈ।
ਕੌਮ ਜਿਹੜੀ ਕੋਲ ਧਾਰੇ
ਸ਼ਬਦ ਤੇ ਸ਼ਸਤਰ ਨਹੀਂ।

ਪ੍ਰੋ. ਜਸਵੰਤ ਸਿੰਘ ਕੈਲਵੀ

ਅਨੇਕ ਪ੍ਰਕਾਰ ਦੀਆਂ ਰੁਕਾਵਟਾਂ ਤੇ ਔਕੜਾਂ ਵੀ ਉਨ੍ਹਾਂ ਨੂੰ ਆਪਣੇ ਮਾਰਗ ਤੋਂ ਭਟਕਾ ਨਹੀਂ ਸਕੀਆਂ ਤੇ ਉਹ ਆਪਣੀ ਧੁਨ 'ਤੇ ਨਿਰੰਤਰ ਚਲਦੇ ਹੋਏ ਕਾਰਜਸ਼ੀਲ ਰਹੇ। ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਉਹ ਸਰਬਾਂਗੀ ਸ਼ਖ਼ਸੀਅਤ ਹਨ, ਜਿਨ੍ਹਾਂ ਨੂੰ ਬਤੌਰ ਕਵੀ, ਵਾਰਤਾਕਾਰ, ਸਫ਼ਲ ਅਧਿਆਪਕ, ਵਿੱਦਿਆ ਪ੍ਰੇਮੀ, ਭਾਸ਼ਣਕਾਰ, ਪੱਤਰਕਾਰ ਤੇ ਗੁਰਬਾਣੀ ਦੇ ਵਿਆਖਿਆਕਾਰ ਵਜੋਂ ਜਾਣਿਆਂ ਜਾਂਦਾ ਹੈ।

ਡਾ. ਕਰਨੈਲ ਸਿੰਘ ਸੋਮਲ

ਇਹ ਵੀ ਗਿਆਨੀ ਦਿੱਤ ਸਿੰਘ ਦੀ ਸ਼ਖਸੀਅਤ ਦਾ ਸਤਿਕਾਰ ਹੈ ਕਿ ਉਨ੍ਹਾਂ ਦੀ ਜੀਵਨ ਲੀਲ੍ਹਾ ਖ਼ਤਮ ਹੋਣ ਉਪਰੰਤ ਮਿਤੀ 15 ਮਈ 1904 ਤੋਂ ਖ਼ਾਲਸਾ ਕਾਲਜ ਸੁਸਾਇਟੀ ਮਤਾ ਨੰ: 142 ਅਨੁਸਾਰ ਖ਼ਾਲਸਾ ਕਾਲਜ ਦੇ ਹੋਣਹਾਰ ਵਿਦਿਆਰਥੀ ਨੂੰ "ਦਿੱਤ ਸਿੰਘ ਗੋਲਡ ਮੈਡਲ" ਦਿੰਦੀ ਆ ਰਹੀ ਹੈ।

ਡਾ. ਇੰਦਰਜੀਤ ਸਿੰਘ ਗੋਗੋਆਣੀ

ਨਿਆਰਾ ਖਾਲਸਾ ਸੀ ਸਾਜਿਆ,
ਨਿਆਰਾ ਇਹਦਾ ਢੰਗ ਹੋ ਗਿਆ।
ਪਰ ਏਸ ਖਾਲਸੇ ਦਾ ਬਾਣੀ ਅਤੇ ਬਾਣੇ
ਨਾਲੋਂ, ਮੋਹ ਭੰਗ ਹੋ ਗਿਆ।
ਪਹੁਲ ਖੰਡੇ ਦਾ ਪਿਲਾਕੇ
ਇਹਨੂੰ ਖਾਲਸ ਬਣਾਇਆ ਸੀ।
ਪਰ ਇਹ ਤਾਂ ਬਿਪਰਵਾਦੀ
ਰੰਗਾਂ ਵਿਚ ਰੰਗ ਹੋ ਗਿਆ।

ਪ੍ਰਿੰ. ਨਸੀਬ ਸਿੰਘ ਸੇਵਕ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਖ ਸੁਪ੍ਰਸਤ: ਸ. ਮਹਿੰਦਰ ਸਿੰਘ ਗਿੱਲ (ਮਾਸਿਕ, ਪੰਜਾਬੀ)

ਸਾਲ:3 ਜੂਨ:2012 ਅੰਕ 30



**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

ਇੱਕ ਕਾਪੀ 25/-

website:- www.bhaiditsinghpatrika.com

**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਰਮੀਪ ਮਿਤਲ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਗੁਲਾਬ ਪ੍ਰੀਟਿੰਗ ਪ੍ਰੈਸ ਪਲਾਟ ਨੰ:- 55 ਪ੍ਰੈਸ ਸਾਈਟ ਇੰਡ: ਏ: ਫੇਜ 1 ਚੰਡੀਗੜ੍ਹ ਫੋਨ:- 9988078141 ਤੋਂ ਛਪਵਾ ਕੇ #712, ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਮੁੱਖ ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਸਾਕਾ ਨੀਲਾ ਤਾਰਾ ਦੀ ਪੀੜਾਂ ਸਿਖੀ ਹਿਰਦਿਆਂ ਵਿੱਚ, ਹਮੇਸ਼ਾ-ਹਮੇਸ਼ਾ ਕੰਕਰ ਦੀ ਤਰ੍ਹਾਂ ਰੜਕਦੀ ਰਹੇਗੀ।

ਪ੍ਰਿੰ. ਨਸੀਬ ਸਿੰਘ ਸੇਵਕ



ਆਪਣੇ ਹੀ ਦੇਸ਼ ਦੀ ਸਰਕਾਰ ਵਲੋਂ ਆਪਣੇ ਹੀ ਇੱਕ ਜੁਝਾਰੂ ਕੌਮ ਦੇ ਸਭ ਤੋਂ ਉਤਮ ਤੀਰਥ ਅਸਥਾਨ ਤੇ ਮਿਨੀ ਸਕਤਰੇਤ ਸ੍ਰੀ ਅਕਾਲ ਤਖਤ ਸਾਹਿਬ 'ਤੇ ਜੂਨ 1984 ਵਿੱਚ ਫੌਜੀ ਹਮਲਾ ਕਰਕੇ, ਇਤਿਹਾਸ ਦੇ ਪੰਨਿਆਂ ਤੇ ਕੁੱਝ ਅਜੇਹੇ ਅੱਖਰ ਲਿਖੇ ਗਏ ਜੋ ਪੀੜ੍ਹੀ-ਦਰ-ਪੀੜ੍ਹੀ ਇਸ ਕੌਮ ਨੂੰ ਇਸ ਦਰਦਨਾਕ ਤੇ ਵਹਿਸ਼ੀਆਣਾ ਹਮਲੇ ਦੀ ਯਾਦ ਦੁਆਉਂਦੇ ਰਹਿਣਗੇ। ਇਹ ਇੱਕ ਅਜੇਹਾ ਕਾਲਾ ਕਾਰਨਾਮਾ ਸੀ ਜਿਸ ਨੇ ਦੁਨੀਆਂ ਭਰ ਵਿੱਚ ਤਰਥੱਲੀ ਮਚਾ ਦਿੱਤੀ ਸੀ। ਸਾਰੇ ਪਾਸੇ ਹਾਹਾਕਾਰ ਮੱਚ ਗਈ ਸੀ ਤੇ ਇੱਕ ਵਾਰੀ ਤਾਂ ਸਿੱਖਾਂ ਨੂੰ ਇਹ ਸ਼ੱਕ ਹੋਣ ਲੱਗ ਪਿਆ ਸੀ ਕਿ ਕੀ ਉਹ ਭਾਰਤੀ ਹੀ ਹਨ? ਇਸ ਲੂੰ ਕੰਡੇ ਖੜੇ ਕਰਨ ਵਾਲੀ ਅਹਿਮ ਪੀੜਾ ਨੂੰ ਹਰਬੀਰ ਸਿੰਗ 'ਭੰਵਰ' ਨੇ 'ਡਾਇਰੀ ਦੇ ਪੰਨੇ' ਪੁਸਤਕ ਰਾਹੀਂ ਮਹਿਸੂਸ ਕਰਵਾਉਣ ਦਾ ਯਤਨ ਕੀਤਾ ਹੈ। ਇਸ ਪੁਸਤਕ ਦੇ ਖਾਸ ਹਵਾਲਿਆਂ ਰਾਹੀਂ, ਹੱਥਲੇ ਸੰਪਾਦਕੀ ਨੂੰ ਪਾਠਕਾਂ ਤੀਕ ਪੁੱਜਦਾ ਕੀਤਾ ਜਾ ਰਿਹਾ ਹੈ। ਡਾ. ਗੁਰਨਾਮ ਸਿੰਘ ਤੀਰ ਐਡਵੋਕੇਟ ਨੇ ਇਸ ਦੇ ਮੁੱਢਲੇ ਪੰਨਿਆਂ ਵਿੱਚ ਇਸ ਤਰ੍ਹਾਂ ਲਿਖਿਆ ਹੈ:- "ਇਤਿਹਾਸ ਦੇ ਵਿਦਿਆਰਥੀ ਦੇ ਤੌਰ ਤੇ ਭੰਵਰ ਸਾਹਿਬ ਦੀ ਡਾਇਰੀ ਪੜ੍ਹਨ ਪਿੱਛੋਂ ਮੈਂ ਮਨੁੱਖਤਾ ਦੀ ਸਭਿਅਤਾ ਬਾਰੇ ਜਾਨਣ ਲਈ ਖ਼ੁਦ ਵੀ ਯਤਨ ਕੀਤੇ ਤੇ ਕੁੱਝ ਦੋਸਤਾਂ-ਮਿੱਤਰਾਂ ਨੂੰ ਵੀ ਲਿਖਿਆ ਕਿ ਮੈਨੂੰ ਛੇਤੀ ਤੋਂ ਛੇਤੀ ਦੱਸਿਆ ਜਾਵੇ ਕਿਧਰੇ ਕਿਸੇ "ਸੈਕੂਲਰ ਦੇਸ਼" ਦੀ ਫ਼ੌਜ ਹਲਕ ਗਈ ਹੋਵੇ ਤੇ ਉਨ੍ਹਾਂ ਨੇ ਕਿਸੇ ਕੌਮ ਦੇ ਮੱਕੇ-ਮਦੀਨੇ ਨੂੰ ਮੰਨਣ ਵਾਲਿਆਂ ਨਾਲ ਇਸ ਤਰ੍ਹਾਂ ਕੀਤਾ ਹੋਵੇ, ਜਿਸ ਤਰ੍ਹਾਂ ਬਲਿਊ ਸਟਾਰ ਓਪਰੇਸ਼ਨ ਵੇਲੇ ਸਿੱਖਾਂ ਨਾਲ ਹੋਇਆ ਹੈ। ਪਰ ਸਾਰਿਆਂ ਨੇ ਖਿਮਾਂ ਦੇ ਜਾਚਕ ਹੁੰਦਿਆਂ ਹੋਇਆਂ, ਲਿਖਿਆ ਕਿ ਅੱਜ ਤੱਕ ਦੁਨੀਆਂ ਭਰ ਦੇ ਦੇਸ਼ਾਂ ਦੀ ਫ਼ੌਜ ਦੁਸ਼ਮਣਾਂ ਦੇ ਦੰਦ ਖੱਟੇ ਕਰਨ ਲਈ ਵਰਤੀ ਜਾਂਦੀ ਰਹੀ ਹੈ, ਕਿਧਰੇ ਇਸ ਕਿਸਮ ਦੀ ਮਿਸਾਲ ਨਹੀਂ ਮਿਲਦੀ ਕਿ ਕਿਸੇ ਫ਼ੌਜ ਨੇ ਆਪਣੇ ਹੀ ਦੇਸ਼ ਦੇ ਲੋਕਾਂ ਉੱਤੇ, ਖਾਸ ਕਰ ਉਨ੍ਹਾਂ ਲੋਕਾਂ ਉਤੇ ਅਜਿਹਾ ਜ਼ੁਲਮ ਢਾਇਆ ਹੋਵੇ, ਜਿਨ੍ਹਾਂ ਨੇ ਉਸ ਦੇਸ਼ ਦਾ ਧਰਮ ਬਚਾਉਣ ਲਈ ਅਤੇ ਉਸ ਨੂੰ ਆਜ਼ਾਦ ਕਰਾਉਣ ਲਈ ਆਪਣੇ ਆਪ ਦਾ ਬਲੀਦਾਨ ਦਿੱਤਾ ਹੋਵੇ। ਸ ਭੰਵਰ ਨਾਲ 24 ਜੂਨ 1984 ਨੂੰ ਕਮੇਟੀ ਦੇ ਪਬਲੀਸਿਟੀ ਇਨਚਾਰਜ ਸ. ਗੁਰਮੀਤ ਸਿੰਘ ਚੀਮਾ ਨੇ ਫੌਜੀ ਕਾਰਵਾਈ ਦਾ ਅੱਖੀਂ ਡਿੱਠਾ ਹਾਲ ਇਸ ਤਰ੍ਹਾਂ ਦੱਸਿਆ:- ਅੱਜ ਸ਼ਾਮੀ ਸਾਡੇ ਦਫ਼ਤਰ ਸ਼੍ਰੋਮਣੀ ਕਮੇਟੀ ਦੇ ਪਬਲੀਸਿਟੀ ਇੰਚਾਰਜ ਸ ਗੁਰਮੀਤ ਸਿੰਘ ਚੀਮਾ ਆਏ। ਉਹ ਕੱਲ੍ਹ ਹੀ ਜੇਲ੍ਹ ਤੋਂ ਰਿਹਾਅ ਹੋ ਕੇ ਆਏ ਹਨ ਅਤੇ ਉਨ੍ਹਾਂ ਨੇ ਫ਼ੌਜੀ ਕਾਰਵਾਈ ਬਾਰੇ ਅੱਖੀਂ ਡਿੱਠੇ ਹਾਲਾਤ ਦੱਸੇ। ਉਨ੍ਹਾਂ ਦੱਸਿਆ ਕਿ ਸ੍ਰੀ ਦਰਬਾਰ ਸਾਹਿਬ 'ਤੇ ਅਸਲ ਹਮਲਾ 5 ਜੂਨ ਰਾਤ ਨੂੰ 10 ਵਜੇ ਦੇ ਕਰੀਬ ਹੋਇਆ, ਜਦੋਂ ਫ਼ੌਜ ਦੀ ਭਾਰੀ ਗਿਣਤੀ ਤੋਪਾਂ, ਟੈਂਕਾਂ ਅਤੇ ਮਾਰੂ ਹਥਿਆਰਾਂ ਨਾਲ ਲੈਸ ਹੋ ਕੇ ਸਰਾਂ ਵਾਲੇ ਪਾਸਿਓਂ ਕੰਪਲੈਕਸ ਅੰਦਰ ਦਾਖ਼ਲ ਹੋਈ। ਸਰਕਾਰ ਨੇ ਨਿਹੱਥੇ ਲੋਕਾਂ ਨੂੰ ਬਾਹਰ ਨਿਕਲਣ ਦਾ ਕੋਈ ਮੌਕਾ ਨਹੀਂ ਦਿੱਤਾ। ਮੈਂ ਤਿੰਨ ਜੂਨ ਤੋਂ ਹੀ ਸਮੁੰਦਰੀ ਹਾਲ ਵਿੱਚ ਸੰਤ ਲੌਂਗੋਵਾਲ ਜੀ ਦੇ ਨਾਲ ਸੀ। 3 ਜੂਨ ਤੱਕ ਸੀ.ਆਰ.ਪੀ ਅਤੇ ਅਖੌਤੀ ਅੱਤਵਾਦੀਆਂ ਵਿਚਕਾਰ ਲਗਾਤਾਰ ਫ਼ਾਇਰਿੰਗ ਹੁੰਦੀ ਰਹੀ, ਜਿਸ ਨਾਲ ਕੁੱਝ ਸਿੰਘ ਸ਼ਹੀਦ ਹੋਏ ਅਤੇ ਸ੍ਰੀ ਦਰਬਾਰ ਸਾਹਿਬ ਉੱਤੇ ਵੀ ਗੋਲੀਆਂ ਲੱਗੀਆਂ। ਇਸ ਦੌਰਾਨ ਸੰਤ ਜੀ ਨੇ ਰਾਸ਼ਟਰਪਤੀ ਅਤੇ ਗਵਰਨਰ ਨਾਲ ਟੈਲੀਫ਼ੋਨ 'ਤੇ ਸੰਪਰਕ ਕਾਇਮ ਕਰਕੇ ਉਨ੍ਹਾਂ ਨੂੰ ਦਰਬਾਰ ਸਾਹਿਬ ਉਤੇ ਹੋ ਰਹੀ ਫ਼ਾਇਰਿੰਗ ਨੂੰ ਤੁਰੰਤ ਬੰਦ ਕਰਨ ਲਈ ਕਿਹਾ। ਰਾਸ਼ਟਰਪਤੀ ਸੰਤ ਜੀ ਨਾਲ ਗੱਲ ਕਰਨ ਤੋਂ ਲਗਾਤਾਰ ਟਾਲ-ਮਟੋਲ ਕਰਦੇ ਰਹੇ ਪਰ ਗਵਰਨਰ ਨੇ ਸਪੱਸ਼ਟ ਕਹਿ ਦਿੱਤਾ ਕਿ ਉਸ ਦੇ ਵੱਸ ਦੀ ਕੋਈ ਗੱਲ ਨਹੀਂ. ਸਭ ਕੁੱਝ ਦਿੱਲੀ ਦੇ ਹੁਕਮ ਨਾਲ ਹੋ ਰਿਹਾ ਹੈ। ਅਚਾਨਕ ਤਿੰਨ ਜੂਨ ਨੂੰ ਸਾਰਾ ਪੰਜਾਬ ਫ਼ੌਜ

ਦੇ ਹਵਾਲੇ ਕਰ ਦਿੱਤਾ ਗਿਆ ਤੇ ਕਰਫਿਊ ਲਾ ਕੇ ਮੁਕੰਮਲ ਆਵਾਜਾਈ 'ਤੇ ਪਾਬੰਦੀ ਲਾ ਦਿੱਤੀ ਗਈ। ਇਸ ਦੌਰਾਨ ਜਥੇਦਾਰ ਟੌਹੜਾ, ਸੰਤ ਭਿੰਡਰਾਂਵਾਲੇ ਨੂੰ ਮਿਲੇ ਤੇ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਟੱਸ ਤੋਂ ਮੱਸ ਨਾ ਹੋਏ। ਟੌਹੜਾ ਸਾਹਿਬ ਨੇ ਸਭ ਕੁੱਝ ਬਾਬਾ ਲੌਂਗੋਵਾਲ ਜੀ ਨੂੰ ਦੱਸਿਆ। ਹਾਲਾਤ ਬੜੇ ਹੀ ਨਾਜ਼ਕ ਸਨ ਤੇ ਹਜ਼ਾਰਾਂ ਬੇਗੁਨਾਹ ਸਿੱਖ ਮੌਤ ਦੇ ਮੂੰਹ ਵਿੱਚ ਫਸੇ ਹੋਏ ਸਨ। ਸੰਤ ਲੌਂਗੋਵਾਲ ਜੀ ਭਾਵੇਂ ਇਨ੍ਹਾਂ ਹਾਲਾਤਾਂ ਪ੍ਰਤੀ ਚਿੰਤਤ ਸਨ, ਪਰ ਉਹ ਬੜੀ ਚੜ੍ਹਦੀ ਕਲਾ ਵਿੱਚ ਸਨ। ਗੋਲੀਆਂ ਲਗਾਤਾਰ ਬਰਸ ਰਹੀਆਂ ਸਨ ਤੇ ਉਨ੍ਹਾਂ ਵਿੱਚੋਂ ਬਹੁਤ ਸਾਰੀਆਂ ਸਮੁੰਦਰੀ ਹਾਲ ਵਿੱਚ ਲੱਗੀਆਂ, ਜਿਥੇ ਸੰਤ ਜੀ ਨਿਵਾਸ ਕਰਦੇ ਸਨ। ਟੈਲੀਫੋਨ "ਡੈੱਡ" ਹੋ ਚੁਕੇ ਸਨ ਤੇ ਸਾਡਾ ਬਾਕੀ ਦੁਨੀਆਂ ਨਾਲੋਂ ਸੰਪਰਕ ਟੁੱਟ ਗਿਆ ਸੀ। ਅਜੇਹੀ ਹਾਲਾਤ ਵਿੱਚ ਸੰਤ ਜੀ ਤੇ ਟੌਹੜਾ ਸਾਹਿਬ ਆਪਸੀ ਵਿਚਾਰਾਂ ਲਈ ਇੱਕ ਥਾਂ ਇਕੱਠੇ ਹੋ ਗਏ। ਪੰਜ ਜੂਨ ਨੂੰ ਬੀਬੀ ਅਮਰਜੀਤ ਕੌਰ (ਸਪੁੱਤਨੀ ਸ਼ਹੀਦ ਫ਼ੌਜਾ ਸਿੰਘ) ਜੀ ਵੀ ਇਥੇ ਹੀ ਆ ਗਏ।4 ਜੂਨ ਨੂੰ ਲੰਗਰ ਬਿਲਕੁਲ ਪੱਕ ਨਾ ਸਕਿਆ। ਸ਼ਾਮ ਨੂੰ ਪਿਛਲੀ ਗਲੀ ਦੇ ਲੋਕਾਂ ਨੇ ਕੁੱਝ ਲੰਗਰ ਤਿਆਰ ਕਰਕੇ ਭਾਰੀ ਖਤਰਿਆਂ ਦੇ ਬਾਵਜੂਦ ਅੰਦਰ ਭੇਜਆ, ਜਿਸ ਨੂੰ ਅਸੀਂ ਤੇ ਬੱਬਰ ਖਾਲਸਾ ਵਾਲਿਆਂ ਨੇ ਰਲ ਕੇ ਛਕਿਆ। ਇਸੇ ਦੌਰਾਨ ਜਥੇਦਾਰ ਨਛੱਤਰ ਸਿੰਘ ਭਲਵਾਨ ਪ੍ਰਧਾਨ ਜ਼ਿਲ੍ਹਾ ਅਕਾਲੀ ਜਥਾ ਸੰਗਰੂਰ ਤੇ ਉਨ੍ਹਾਂ ਦੀ ਮਾਤਾ ਜੀ 6 ਸੌ ਤੋਂ ਵੱਧ ਬੀਬੀਆਂ ਅਤੇ ਸਿੰਘਾਂ ਦਾ ਜਥਾ ਲੈ ਕੇ ਪੁੱਜ ਗਏ, ਜਿਸ ਨੇ ਕਿ ਧਰਮ ਯੁੱਧ ਮੋਰਚੇ ਦੀ ਗ੍ਰਿਫਤਾਰੀ ਦੇਣੀ ਸੀ। ਇਹ ਜਥਾ ਵੀ ਸਮੁੰਦਰੀ ਹਾਲ ਵਿੱਚ ਹੀ ਠਹਿਰਿਆ ਹੋਇਆ ਸੀ। ਫ਼ੌਜ ਨੇ ਸੀ. ਆਰ. ਪੀ ਦੇ ਟਿਕਾਣੇ ਮੱਲ ਕੇ ਦਰਬਾਰ ਸਾਹਿਬ 'ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਫ਼ੌਜ ਪਲੋ-ਪਲੀ ਕੰਪਲੈਕਸ ਦਾ ਘੇਰਾ ਤੰਗ ਕਰੀ ਜਾ ਰਹੀ ਸੀ। ਅੰਤ ਪੰਜ ਜੂਨ ਰਾਤ 10 ਵਜੇ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਅੰਦਰ ਦਾਖ਼ਲ ਹੋ ਕੇ, ਖੁਲ੍ਹਾ ਕਤਲੇਆਮ ਸ਼ੁਰੂ ਕਰ ਦਿੱਤਾ। ਉਸ ਲਈ ਹਰ ਸਿੱਖ ਅੱਤਵਾਦੀ ਸੀ। ਖ਼ਾਸ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਸਾਰੇ ਫ਼ੌਜੀ ਸ਼ਰਾਬ ਦੇ ਨਸ਼ੇ ਵਿੱਚ ਗੁੱਟ ਸਨ। ਕੰਪਲੈਕਸ ਵਿੱਚ ਗਹਿ-ਗੱਚ ਲੜਾਈ ਹੋ ਰਹੀ ਸੀ। ਇਸ ਦੌਰਾਨ ਸੰਤ ਜੀ ਤੇ ਟੌਹੜਾ ਸਾਹਿਬ, ਪ੍ਰਧਾਨ ਜੀ ਦੇ ਰਿਹਾਇਸ਼ੀ ਕਮਰੇ ਵਿੱਚ ਸਨ ਤੇ ਅਸੀਂ (ਸ. ਭਾਨ ਸਿੰਘ, ਸ ਅਬਿਨਾਸ਼ੀ ਸਿੰਘ, ਸ ਦਰਸ਼ਨ ਸਿੰਘ ਈਸਾਪੁਰ ਅਤੇ ਸ. ਰਾਮੂਵਾਲੀਆ) ਆਦਿ ਸਮੁੰਦਰੀ ਹਾਲ ਤੇ ਦਫ਼ਤਰ ਵਿੱਚ ਸੀ। ਸਮੁੰਦਰੀ ਹਾਲ ਤੇ ਉਸ ਦੇ ਬਰਾਂਡੇ ਜਥੇ ਦੇ ਮੈਂਬਰਾਂ ਨਾਲ ਠੁੱਸ ਸਨ। ਅਚਾਨਕ 4 ਵਜੇ ਫ਼ੌਜੀ ਟੁਕੜੀ ਨੇ ਸਮੁੰਦਰੀ ਹਾਲ ਘੇਰ ਲਿਆ ਤੇ ਦਹਿਸ਼ਤ ਫੈਲਾਉਣ ਲਈ ਅੰਧਾ ਧੁੰਦ ਫ਼ਾਇਰਿੰਗ ਕਰਨੀ ਸ਼ੁਰੂ ਕਰ ਦਿੱਤੀ। ਜਿਉਂ ਹੀ ਫ਼ੌਜੀਆਂ ਨੂੰ ਪਤਾ ਲੱਗਾ ਕਿ ਇਥੇ ਸੰਤ ਲੌਂਗੋਵਾਲ ਤੇ ਟੌਹੜਾ ਸਾਹਿਬ ਹਨ ਤਾਂ ਉਨ੍ਹਾਂ ਨੇ ਉੱਚੀ ਆਵਾਜ਼ ਨਾਲ ਆਪਣੇ ਕਿਸੇ ਅਫ਼ਸਰ ਨੂੰ ਦੱਸਿਆ, "ਸਾਹਿਬ ਲੌਂਗੋਵਾਲ ਯਹਾਂ ਹੈਂ।" ਅਵਾਜ਼ਾਂ ਸੁਣਦੇ ਹੀ ਸੰਤ ਜੀ ਤੇ ਟੌਹੜਾ ਸਾਹਿਬ ਬਾਹਰ ਆ ਗਏ ਤੇ ਉਨ੍ਹਾਂ ਨੇ ਉੱਚੀ ਆਵਾਜ਼ ਵਿਚ ਕਿਹਾ ਕਿ ਭਾਰਤੀ ਫ਼ੌਜ ਨੇ ਸਾਡੇ ਉੱਤੇ ਇਉਂ ਹਮਲਾ ਕੀਤਾ ਹੈ ਜਿਵੇਂ ਅਸੀਂ ਵਿਦੇਸ਼ੀ ਹੋਈਏ, ਕਿਸੇ ਆਜ਼ਾਦ ਦੇਸ਼ ਦੀ ਫ਼ੌਜ ਨੂੰ ਇਸ ਤਰ੍ਹਾਂ ਬੇਗੁਨਾਹ ਲੋਕਾਂ ਦਾ ਖ਼ੂਨ ਕਰਨ ਅਤੇ ਇਕ ਅਹਿਮ ਘੱਟ ਗਿਣਤੀ ਦੇ ਧਾਰਮਿਕ ਕੇਂਦਰ ਨੂੰ ਤਬਾਹ ਕਰਨ ਦਾ ਕੋਈ ਹੱਕ ਨਹੀਂ, ਪਰ ਅਫ਼ਸਰ ਨੇ ਇਨ੍ਹਾਂ ਗੱਲਾਂ ਵੱਲ ਕੋਈ ਧਿਆਨ ਨਾ ਦਿੱਤਾ ਤੇ ਸਪਸ਼ਟ ਕਿਹਾ, "ਆਪ ਹਮੇਂ ਕੁੱਛ ਕਹਿਨੇ ਕੀ ਬਜਾਏ ਜਰਨੈਲ ਸਿੰਘ ਕੋ ਫ਼ਾਇਰਿੰਗ ਬੰਦ ਕਰਨੇ ਕੇ ਲੀਏ ਕਿਉਂ ਨਹੀਂ ਕਹਿਤੇ?" ਅਫ਼ਸਰ ਨੇ ਇਹ ਵੀ ਕਿਹਾ ਕਿ "ਜ਼ਿਆਦਾ ਬੋਲਨੇ ਕੀ ਜ਼ਰੂਰਤ ਨਹੀਂ ਹੈ, ਆਪ ਫ਼ੌਜ ਕੀ ਕੈਦ ਮੇਂ ਹੋ, ਔਰ ਚੁੱਪ ਚਾਪ ਹਮਾਰੇ ਸਾਥ ਚੱਲ ਦੋ।" ਇਸ ਤੋਂ ਬਾਅਦ ਇਕ ਅਫ਼ਸਰ ਨੇ ਸੰਤ ਜੀ ਤੇ ਟੌਹੜਾ ਸਾਹਿਬ ਨੂੰ ਜ਼ਬਰਦਸਤੀ ਬਾਂਹ ਤੋਂ ਫੜ੍ਹ ਕੇ ਪੁਰਾਣੀ ਐਗਜ਼ੈਕਟਿਵ ਦੇ ਕਮਰਾ ਨੰ: 3 ਵਿੱਚ ਜਾਣ ਲਈ ਕਿਹਾ। ਪੂਰੀ ਫ਼ੌਜੀ ਟੁਕੜੀ ਸੰਤ ਜੀ ਤੇ ਟੋਹੜਾ ਸਾਹਿਬ ਦੁਆਲੇ ਸਟੇਨਗੰਨਾਂ ਤਾਣੀ ਖੜ੍ਹੀ ਸੀ। ਫਿਰ ਤਸ਼ੱਦਦ ਅਤੇ ਸਹਿਮ ਦਾ ਨਵਾਂ ਦੌਰ ਸ਼ੁਰੂ ਹੋ ਗਿਆ। ਸਾਡਿਆਂ ਸਾਰਿਆਂ ਦੀਆਂ ਕ੍ਰਿਪਾਨਾਂ ਤੇ ਦਸਤਾਰਾਂ ਜ਼ਬਰਦਸਤੀ ਉਤਾਰ ਲਈਆਂ ਗਈਆਂ, ਜੇਬਾਂ ਫਰੋਲ ਲਈਆਂ ਗਈਆਂ। ਇਸ ਤੋਂ ਬਾਅਦ ਸਾਨੂੰ ਗੁਰੂ ਰਾਮਦਾਸ ਸਰਾਂ ਦੇ ਵਿਹੜੇ ਵਿੱਚ ਲਾਈਨਾਂ ਵਿੱਚ ਬੈਠਣ ਲਈ ਕਿਹਾ ਗਿਆ। ਸਮੁੰਦਰੀ ਹਾਲ ਵਾਲਾ ਜਥਾ ਵੀ ਇਸ ਸਮੇਂ ਸਰਾਂ ਵਿੱਚ ਪਹੁੰਚ ਚੁੱਕਾ ਸੀ। ਇਕ ਹਜ਼ਾਰ ਦੇ ਲੱਗ-ਭੱਗ ਬੇਗੁਨਾਹ ਤੇ ਨਿਹੱਥੇ ਲੋਕ ਸਰਾਂ ਵਿੱਚ ਜਮ੍ਹਾਂ ਹੋ ਗਏ। ਕੋਈ ਸਾਢੇ ਚਾਰ ਦਾ ਵਕਤ ਹੋਵੇਗਾ, ਅਜੇ ਅਸੀਂ ਪੰਜ ਛੇ ਲਾਈਨਾਂ ਹੀ ਬਣਾਇਆਂ ਸਨ ਕਿ ਸਰਾਂ ਦੀ ਉਪਰਲੀ ਮੰਜ਼ਲ ਤੋਂ ਸਾਡੇ ਉੱਤੇ ਦੀ ਗਰਨੇਡ ਸੁੱਟੇ ਜੋ ਸਾਡੇ ਵਿੱਚ ਆ ਕੇ ਫੱਟੇ। ਗਰਨੇਡਾਂ ਤੋਂ ਬਚਣ ਲਈ ਜਦੋਂ ਲੋਕ ਆਪ ਮੁਹਾਰੇ ਉਠ ਕੇ ਭੱਜੇ

ਤਾਂ ਫ਼ੌਜ ਨੇ ਅੰਨ੍ਹੇਵਾਹ ਗੋਲੀ ਚਲਾ ਕੇ ਦਾਣਿਆਂ ਵਾਂਗੂੰ ਭੁੰਨ ਸੁੱਟੇ। ਇਨ੍ਹਾਂ ਵਿੱਚ ਜਥੇ ਵਿੱਚ ਸ਼ਾਮਲ ਜ਼ਿਲ੍ਹਾ ਸੰਗਰੂਰ ਦੀਆਂ ਬੀਬੀਆਂ ਤੇ ਮਾਸੂਮ ਬੱਚਿਆਂ ਤੋਂ ਇਲਾਵਾ ਅਕਾਲੀ ਦਲ ਦੇ ਸਕੱਤਰ ਗੁਰਚਰਨ ਸਿੰਘ, ਜ਼ਿਲ੍ਹਾ ਸੰਗਰੂਰ ਦੇ ਜਥੇਦਾਰ ਨਛੱਤਰ ਸਿੰਘ ਵੀ ਸ਼ਹੀਦ ਹੋ ਗਏ। ਇਸ ਗਰਨੇਡ ਬਾਰੇ ਬਹੁਤ ਸਾਰੇ ਅੰਦਾਜ਼ੇ ਲਾਏ ਜਾਂਦੇ ਹਨ, ਪਰ ਅਸੀਂ ਇਹ ਨਹੀਂ ਜਾਣਦੇ, ਇਹ ਕਿਸ ਨੇ ਸੁਟਿਆ ਹੈ ਕਿਉਂਕਿ ਅਸੀਂ ਕਿਸੇ ਨੂੰ ਨਹੀਂ ਵੇਖਿਆ। ਸਿਰਫ ਫ਼ੌਜੀਆਂ ਨੇ ਹੀ ਕਿਹਾ ਕਿ ਅਤਿਵਾਦੀਆਂ ਨੇ ਸੁੱਟਿਆ ਹੈ। ਇਸ ਤੋਂ ਬਾਅਦ ਸਾਨੂੰ ਸਰਾਂ ਦੇ ਕਮਰਿਆਂ ਤੇ ਬਰਾਂਡਿਆਂ ਵਿੱਚ ਬਿਠਾ ਕੇ ਸਖ਼ਤ ਪਹਿਰਾ ਲਾ ਦਿੱਤਾ ਗਿਆ। ਅਸੀਂ ਤੜਪਦੇ ਜ਼ਖਮੀਆਂ ਤੇ ਚਾਰ ਚੁਫੇਰੇ ਖਿਲਰੀਆਂ ਮਨੁੱਖੀ ਲਾਸ਼ਾਂ 'ਚ ਬੈਠੇ ਸੀ। ਫ਼ੌਜ ਬੜੀ ਬੇਦਰਦੀ ਨਾਲ ਬੇਗੁਨਾਹਾਂ ਦੇ ਖ਼ੂਨ ਦੀ ਹੋਲੀ ਖੇਡ ਰਹੀ ਸੀ। "ਸਾਡੀਆਂ ਅੱਖਾਂ ਦੇ ਸਾਹਮਣੇ ਲੋਕਾਂ ਨੂੰ ਹੱਥ ਖੜ੍ਹੇ ਕਰਵਾ ਕੇ ਭਜਾਇਆ ਤੇ ਪਿੱਛੋਂ ਗੋਲੀਆਂ ਮਾਰੀਆਂ ਗਈਆਂ। ਕੋਈ ਕਮਰਾ ਅਜਿਹਾ ਨਹੀਂ ਸੀ, ਜਿਥੇ ਲਾਸ਼ਾਂ ਨਹੀਂ ਸਨ। ਫ਼ੌਜ ਜਿਸ ਤੇ ਹਰ ਦੇਸ਼ ਵਾਸੀ ਮਾਣ ਕਰਦਾ ਹੈ; ਦਾ ਇੱਕ ਨਵਾਂ ਫਿਰਕੂ ਰੂਪ ਵੇਖਣ ਨੂੰ ਮਿਲਿਆ। ਕਮਰੇ ਵਿੱਚ ਪਹਿਲਾਂ ਅੱਗ ਲਾਉਣ ਵਾਲਾ ਬੰਬ ਖਿੜਕੀ ਰਾਹੀਂ ਸੁੱਟਿਆ ਜਾਂਦਾ, ਫਿਰ ਅੰਨ੍ਹੇ-ਵਾਹ ਫ਼ਾਇਰਿੰਗ ਸ਼ੁਰੂ ਕੀਤੀ ਜਾਂਦੀ। ਸਿਰਫ ਸਰਾਂ ਵਿਚ ਹੀ ਅੱਠ ਸੌ ਤੋਂ ਵੱਧ ਲੋਕ ਮਾਰੇ ਗਏ। ਲੋਕਾਂ ਨੂੰ 4 ਜੂਨ ਤੋਂ ਬਾਅਦ ਪਾਣੀ ਨਹੀਂ ਸੀ ਮਿਲਿਆ, ਜਿਸ ਸਦਕਾ ਪੰਜ ਨੰ. ਹਾਲ ਵਿੱਚ 35 ਆਦਮੀ ਸਨ, ਜਿਨ੍ਹਾਂ ਵਿੱਚੋਂ 31 ਪਿਆਸ ਨਾਲ ਤੜਪ ਕੇ ਮਰ ਗਏ।" ਸ. ਚੀਮਾ ਨੇ ਕਿਹਾ, "ਇਉਂ ਲੱਗਦਾ ਸੀ ਜਿਵੇਂ ਫੌਜੀਆਂ ਨੂੰ ਸਿੱਖਾਂ ਦੇ ਖਿਲਾਫ ਭੜਕਾਇਆ ਗਿਆ ਹੋਵੇ, ਉਹ ਸਿੱਖ ਧਰਮ ਤੇ ਸ੍ਰੀ ਹਰਿਮੰਦਰ ਸਾਹਿਬ ਬਾਰੇ ਬੜੀਆਂ ਵਾਹਯਾਤ ਤੇ ਦਿਲ ਸਾੜਵੀਆਂ ਗੱਲਾਂ ਕਰ ਰਹੇ ਸਨ।" "ਜਿਵੇਂ ਕਿ ਮੈਂ ਦੱਸਿਆ ਹੈ, ਪਾਣੀ ਦੀ ਟੈਂਕੀ ਤਬਾਹ ਹੋ ਚੁੱਕੀ ਸੀ, ਹੈਂਡ ਪੰਪ ਹੈ ਨਹੀਂ ਸੀ। ਲੋਕ ਪਾਣੀ ਤੋਂ ਪਿਆਸੇ ਮਰ ਰਹੇ ਸਨ। ਅਜੇਹੀ ਹਾਲਤ ਵਿਚ ਪਾਣੀ ਦੀਆਂ ਟੂਟੀਆਂ, ਜਿਥੇ ਲੋਕ ਇਸ਼ਨਾਨ ਕਰਦੇ ਸਨ ਤੇ ਕੁੱਝ ਲੋਕ ਪੇਸ਼ਾਬ ਕਰਦੇ ਸਨ, ਦਾ ਪਾਣੀ ਗੰਦੀ ਨਾਲੀ ਤੋਂ ਉਛਲ ਕੇ ਇੱਕ ਛੋਟੀ ਛੱਪੜੀ ਦਾ ਰੂਪ ਧਾਰ ਚੁੱਕਾ ਸੀ, ਇਸ ਪਾਣੀ ਤੇ ਪੇਸ਼ਾਬ ਦੀ ਛੱਪੜੀ ਵਿਚ ਹੁਣ ਮਨੁੱਖੀ ਲਾਸ਼ਾਂ ਵੀ ਪਈਆਂ ਸਨ, ਜਿਨ੍ਹਾਂ ਦਾ ਲਹੂ ਵੀ ਇਸ ਵਿਚ ਮਿਲ ਚੁੱਕਾ ਸੀ ਅਤੇ ਸੱਚ ਜਾਣਿਓਂ ਇਹ ਮਨੁੱਖੀ ਲਹੂ ਤੇ ਪੇਸ਼ਾਬ ਮਿਲਿਆ ਪਾਣੀ ਹੀ ਅਸੀਂ ਸਵੇਰੇ 4 ਵਜੇ ਤੋਂ ਲੈ ਕੇ ਡੇਢ ਵਜੇ ਦੁਪਹਿਰ ਤੱਕ ਫ਼ੌਜੀਆਂ ਦੇ ਤਰਲੇ ਲੈਕੇ ਪੀਂਦੇ ਰਹੇ ਸੀ।" ਇਕ 65 ਕੁ ਸਾਲਾਂ ਦਾ ਸਿੱਖ ਬਜ਼ੁਰਗ ਪਾਣੀ ਲਈ ਤੜਫ ਰਿਹਾ ਸੀ। ਉਸ ਨੇ ਇਕ ਫੌਜੀ ਨੂੰ ਕਿਹਾ, "ਸਾਹਿਬ ਏਕ ਘੁੱਟ ਪਾਣੀ ਲੈ ਲੂੰ" ਉਹ ਫੌਜੀ ਬਹੁਤ ਬੁਰੀ ਤਰ੍ਹਾਂ ਬੋਲਿਆ, "ਪਾਣੀ ਨਹੀਂ ਮਿਲੇਗਾ। ਸਾਲਾ ਪਾਣੀ ਮਾਂਗਤਾ ਹੈ, ਪਹਿਲੇ ਕਹਿਤੇ ਥੇ ਹਰਿਆਣੇ ਕੋ ਪਾਣੀ ਨਹੀਂ ਦੇਣਾ, ਰਾਜਸਥਾਨ ਕੋ ਪਾਣੀ ਨਹੀਂ ਦੇਣਾ। ਅਬ ਤੁਮ ਕੋ ਹਰਾਮਜ਼ਾਦੇ ਪੀਣੇ ਕੇ ਲੀਏ ਭੀ ਪਾਣੀ ਨਹੀਂ ਮਿਲੇਗਾ।" ਇਸੇ ਤਰ੍ਹਾਂ ਜਥੇਦਾਰ ਨਛੱਤਰ ਸਿੰਘ ਭਲਵਾਨ ਗੰਭੀਰ ਰੂਪ ਵਿਚ ਜ਼ਖਮੀ ਹੋ ਕੇ ਆਖ਼ਰੀ ਸਾਹਾਂ ਉੱਤੇ ਸਨ ਤੇ ਬਜ਼ੁਰਗ ਮਾਂ, ਉਨ੍ਹਾਂ ਦੇ ਮੂੰਹ ਵਿਚ ਪਾਣੀ ਪਾਉਣ ਲੱਗੀ ਤਾਂ ਇਕ ਫੌਜੀ ਨੇ ਮਾਤਾ ਨੂੰ ਬੱਟ ਮਾਰ ਕੇ ਕਿਹਾ "ਹੱਟ ਬੁੜੀਆ। ਮੱਤ ਪਿਲਾ ਇਸ ਕੋ ਪਾਣੀ, ਮਰਨੇ ਦੋ ਸਾਲੇ ਕੋ।" "ਇਕ ਨੌਜਵਾਨ ਔਰਤ ਜਿਸ ਦਾ ਪਤੀ ਸਰਾਂ ਦੀਆਂ ਟੁਟੀਆਂ ਕੋਲ ਸ਼ਹੀਦ ਹੋਇਆ ਪਿਆ ਸੀ, ਨੇ ਆਪਣੇ ਮਰ ਚੁੱਕੇ ਦੋ ਸਾਲ ਦੇ ਬੱਚੇ ਨੂੰ ਆਪਣੇ ਪਤੀ ਦੀ ਹਿੱਕ ਤੇ ਲਿਟਾਇਆ ਤੇ ਡਲ੍ਹਕਦੀਆਂ ਅੱਖਾਂ ਨਾਲ 'ਵਾਹਿਗੁਰੂ ਵਾਹਿਗੁਰੂ' ਕਰਦੀ ਬਰਾਂਡੇ ਵਿਚ ਆ ਕੇ ਬੈਠ ਗਈ।" "ਇਕ ਹੋਰ ਘਟਨਾ ਜੋ ਮੇਰੀਆਂ ਅੱਖਾਂ ਦੇ ਸਾਹਮਣੇ ਸਰਾਂ ਵਿੱਚ ਵਾਪਰੀ ਉਸ ਨੇ ਮੈਨੂੰ ਧੁਰ ਅੰਦਰ ਤਕ ਹਿਲਾ ਕੇ ਰੱਖ ਦਿੱਤਾ। 6 ਜੂਨ ਸਵੇਰੇ 6 ਵਜੇ ਦਾ ਵਕਤ ਹੋਵੇਗਾ। ਇਹ ਨੌਜਵਾਨ ਔਰਤ ਫੌਜ ਦੇ ਵਹਿਸ਼ੀਪਨ ਦਾ ਸ਼ਿਕਾਰ ਹੋ ਚੁੱਕੀ ਸੀ ਤੇ ਉਸ ਦਾ ਡੇਢ ਕੁ ਸਾਲ ਦਾ ਬੱਚਾ ਉਸ ਦੀ ਛਾਤੀ ਤੇ ਪਿਆ ਸੀ। ਸ਼ਾਇਦ ਬੱਚਾ ਵੀ ਗੰਭੀਰ ਰੂਪ ਵਿੱਚ ਜ਼ਖਮੀ ਸੀ। ਫੌਜੀ ਲੰਘਣ ਕਈ ਰਸਤਾ ਬਣਾ ਰਹੇ ਸਨ ਤੇ ਲਾਸ਼ਾਂ ਇਕ ਪਾਸੇ ਇੱਕਠੀਆਂ ਕਰ ਰਹੇ ਸਨ। ਉਸ ਨੌਜਵਾਨ ਮੁਟਿਆਰ ਦੀ ਲਾਸ਼ ਜਦੋਂ ਇਕ ਫੌਜੀ ਨੇ ਲੱਤ ਤੋਂ ਫੜ ਕੇ ਘਸੀਟੀ ਤਾਂ ਬੱਚਾ ਇੱਕ ਪਾਸੇ ਲੁੜਕ ਗਿਆ, ਇਕ ਹੋਰ ਫੌਜੀ ਆਇਆ ਤੇ ਉਸ ਨੇ ਬੱਚੇ ਨੂੰ ਲੱਤੋਂ ਫੜ ਕੇ, ਜਿਵੇਂ ਬੱਚੇ ਮਰਿਆ ਚੂਹਾ ਫੜਦੇ ਹਨ, ਲਾਸ਼ਾਂ ਦੇ ਢੇਰ ਤੇ ਸੁੱਟ ਦਿੱਤਾ।" 12 ਫਰਵਰੀ 1994 ਨੂੰ ਸਾਬਕਾ ਰਾਸ਼ਟਰਪਤੀ ਗਿ. ਜੈਲ ਸਿੰਘ ਜੋ ਇਸ ਖ਼ੂਨੀ ਸਾਕੇ ਸਮੇਂ ਮੌਜੂਦਾ ਰਾਸ਼ਟਰਪਤੀ ਸਨ, ਉਹ ਸ੍ਰੀ ਅੰਮ੍ਰਿਤਸਰ ਵਿਖੇ ਸਮਾਗਮ ਵਿਚ ਆਏ ਹੋਏ ਸਨ ਸ. ਹਰਬੀਰ ਭੰਵਰ ਨਾਲ ਕੁੱਝ ਵਿਚਾਰ ਸਾਂਝੇ ਹੋਏ:-

ਬਾਕੀ ਸਫਾ 41 'ਤੇ

# ਮੇਰਾ ਅਤੇ ਸਾਧੂ ਦਯਾ ਨੰਦ ਦਾ ਸੰਬਾਦ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ



*ਗਿਆਨੀ ਦਿੱਤ ਸਿੰਘ ਜੀ ਆਪਣੇ ਸਮੇਂ ਦੇ ਹੀ ਨਹੀਂ ਬਲਕਿ ਅੱਜ ਦੇ ਵੀ ਮਹਾਨ ਵਿਦਵਾਨ ਤੇ ਸਿਰ-ਕੱਢ ਲਿਖਾਰੀ ਹੋਣ ਦੇ ਨਾਲ-ਨਾਲ ਲਾਸਾਨੀ ਪ੍ਰਚਾਰਕ ਵੀ ਹਨ। 1877 ਦੇ ਕਰੀਬ ਆਰੀਆ ਸਮਾਜ ਦੇ ਮੁਖੀ ਸਵਾਮੀ ਦਯਾਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਮਾਤ ਦੇ ਕੇ ਪੰਜਾਬ ਦੇ ਇਤਿਹਾਸ ਵਿੱਚ ਤਹਿਲਕਾ ਮਚਾ ਦਿੱਤਾ ਸੀ ਅਤੇ ਉਹਨਾਂ ਦੀ ਵਿਦਵਤਾ ਦੇ ਝੰਡੇ ਗੱਡੇ ਗਏ ਸਨ। ਇਤਿਹਾਸ ਦੇ ਪੰਨਿਆਂ ਤੇ ਉਕਰੀ ਇਸ ਬਹਿਸ ਨਾਲ ਗਿਆਨੀ ਜੀ ਦਾ ਕੱਦ ਬਹੁਤ ਵੱਡਾ ਹੋ ਗਿਆ ਸੀ ਤੇ ਚਾਰੇ ਪਾਸੇ ਚਰਚੇ ਸ਼ੁਰੂ ਹੋ ਗਏ ਸਨ। ਇਹੀ ਕਾਰਨ ਹੈ ਕਿ 125 ਸਾਲ ਬਾਅਦ ਵੀ ਅਜੋਕਾ ਸਿੱਖ ਉਸ ਬਹਿਸ ਬਾਰੇ ਜਾਣਕਾਰੀ ਲੈਣਾ ਚਾਹੁੰਦਾ ਹੈ। ਕਮਾਲ ਦੀ ਗੱਲ ਇਹ ਹੈ ਕਿ ਇਸ ਨਿਡਰ ਤੇ ਬੇਖ਼ੌਫ਼ ਵਿਦਵਾਨ ਨੇ ਇਸ ਬਹਿਸ ਨੂੰ "ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ" ਦੇ ਰੂਪ ਵਿੱਚ ਛਾਪ ਕੇ ਪਾਠਕਾਂ ਦੀ ਮੰਗ ਪੂਰੀ ਕੀਤੀ ਸੀ। ਗਿਆਨੀ ਜੀ ਦੀ ਇਹ ਲਿਖਤ ਬਹੁਤ ਹੀ ਵੱਡਮੁੱਲੀ ਹੈ, ਬਹੁਤ ਹੀ ਜਿਆਦਾ ਪਾਠਕਾਂ ਵੱਲੋਂ ਇਸ ਕਿਤਾਬ ਨੂੰ ਪੜ੍ਹਨ ਦੀ ਇੱਛਾ ਪ੍ਰਗਟਾਈ ਗਈ ਸੀ ਤੇ ਬਹੁਤ ਸਾਰੇ ਪੜ੍ਹ ਵੀ ਚੁੱਕੇ ਹਨ। ਸੋ ਬਾਕੀ ਪਾਠਕਾਂ ਲਈ ਇਸ ਪੁਸਤਕ ਨੂੰ ਲੜੀਵਾਰ ਸ਼ੁਰੂ ਕੀਤਾ ਜਾ ਰਿਹਾ ਹੈ। ਆਸ ਹੈ ਪਾਠਕ ਖਾਸ ਹੁੰਗਾਰਾ ਦੇਣਗੇ।* ਸੰਪਾਦਕ

ਦੋਹਿਰਾ:-

ਧਨੁਖ ਬਾਣ ਪੁਨ ਤਾਜ ਸਿਰ ਜਿਹ ਕਰ ਸੁਕਲੇ ਬਾਜ।
ਸੋ ਮੇਰੀ ਰੱਖਯਾ ਕਰੇਂ ਕਲਗੀਧਰ ਮਹਾਰਾਜ॥੧॥
ਸੱਤ ਕਹਾਂ ਮੁਖ ਤੇ ਸਭ ਪੁਨ ਜੋ ਲਿਖਾ ਸੁ ਸੱਤ।
ਪਾਖੰਡ ਜਾਲ ਖੰਡਨ ਵਿਖੇ ਸਬਲ ਹੋਇ ਮਮ ਮੱਤ॥2॥
ਦਿਆਨੰਦ ਸਾਧੂ ਸਹਿਤ ਜੋ ਮੈਂ ਕੀਨੀ ਗਾਥ।
ਸੋ ਸਭ ਪਰਗਟ ਕਰ ਕਹਾਂ ਮਨ ਅਨੰਦ ਕੇ ਸਾਥ॥੩॥
ਅੱਜ ਕੱਲ ਓਸ ਨੂੰ ਕਹਨ ਪੁਰਖ ਅਦੁਤੀ ਮਹਾਨ।
ਮਹਾਂ ਰਿਖੀ ਵਿੱਦਯਾ ਧਨੀ ਕਰਕੇ ਲੋਗ ਬਖਾਨ॥੪॥
ਮਰੇ ਬਾਬੇ ਦੀ ਅੱਖੀਆਂ ਕਰਦੇ ਵੱਡੀਆਂ ਚਾਇ।
ਆਖਨ ਉਸ ਸਮ ਦੂਸਰਾ ਕੋਈ ਨ ਨਜ਼ਰੀ ਆਇ॥5॥

ਦੈਵਯਾ:-

ਚੇਲੇ ਅਤੇ ਮੁਰੀਦਾਂ ਉਸਦਯਾਂ ਦਾ ਅਸਨਾਨ ਚੜ੍ਹਾਇਆ।
ਕੱਚ ਚਮਕਦੇ ਨੂੰ ਕਰ ਲੈਕਰ ਹੀਰਾ ਚੁਕ ਬਨਾਇਆ॥
ਆਖਨ ਉਸ ਦੇ ਜੋੜਾ ਨਾ ਸੀ ਜਗ ਵਿੱਚ ਪੰਡਤ ਕੋਈ।
ਭਾਰਤ ਭੂਮੀ ਦੀ ਗਤਿ ਮੁੜ ਕੇ ਓਸੇ ਕੋਲੋਂ ਹੋਈ॥੬॥
ਨਹੀਂ ਅਸੀਂ ਸਾਂ ਕਿਥੇ ਰਹਿਣਾ ਤੁਰਤ ਈਸਾਈ ਹੁੰਦੇ।
ਈਸਾ ਮਤ ਦੇ ਜੋ ਦਰਵਾਜ਼ੇ ਸੋ ਸਭ ਸੁਆਮੀ ਮੰਦੇ।
ਸਾਡੇ ਖਾਤਰ ਪਰਮੇਸ਼ਰ ਨੇ ਸੀ ਉਸ ਦੇ ਤਾਈਂ ਘੱਲਿਆ।
ਓਹੋ ਵੈਦਕ ਧਰਮ ਜਿਸ ਨੇ ਜਾਂਦਾ ਮੁੜ ਠੱਲਿਆ॥੭॥
ਏਹੋ ਜੇਹੇ ਮਾਰ ਗਪੌੜੇ ਲੋਕਾਂ ਨੂੰ ਭਰਮਾਇਆ।
ਦੇਖੋ ਦੇਖੀ ਫਸ ਗਏ ਕਿਤਨੇ ਭੇਡ ਚਾਲ ਦਾ ਸਾਇਆ।
ਏਸ ਦੇਸ ਦੀ ਮਿੱਟੀ ਵਿੱਚ ਕੁਛ ਹੈ ਇਹ ਮੂਰਖਤਾਈ।
ਜਣੇ ਖਣੇ ਨੂੰ ਰੱਬ ਬਣਾਉਨ ਪੂਜਨ ਹੋਇ ਸੁਦਾਈ॥੮॥
ਪਰ ਇਹ ਉਸ ਨੂੰ ਰੱਬ ਨ ਆਖਨ ਨਾ ਅਵਤਾਰ ਬਣਾਉਨ
ਭੇਜਿਆ ਰੱਬ ਅਸਾਡੇ ਕਾਰਨ ਇਤਨੀ ਗੱਲ ਸੁਣਾਉਨ॥
ਕੋਈ ਉਸ ਨੂੰ ਗੁਰੂ ਬਨਾਵੇ ਕੋਈ ਆਖੇ ਭਾਈ।
ਅਜੇ ਤੀਕ ਉਸ ਤਾਈਂ ਪਦਵੀ ਹੱਥ ਨ ਇਨ ਕੇ ਆਈ॥੯
ਕੋਈ ਆਖੇ ਉਸ ਦਾ ਲਿਖਯਾ ਪੱਥਰ ਲੀਦ ਉਚਾਰੋ।

ਦੂਜਾ ਕਹੇ ਨਹੀਂ ਜੋ ਮਿੱਥਯਾ ਸੋ ਸਭ ਤਿਆਗ ਵਿਚਾਰੋ।
ਇਸੇ ਤਰ੍ਹਾਂ ਦਾ ਵਿੱਚ ਇਨ੍ਹਾਂ ਦੇ ਹਯਾ ਝੰਬੇਲਾ ਭਾਰਾ॥
ਅਜੇ ਤੀਕ ਇਸ ਘੁੰਮਨ ਘੇਰੋਂ ਕੀਤਾ ਨਹੀਂ ਕਨਾਰਾ॥੧੦
ਅੱਜ ਕੱਲ ਜੋ ਉਸ ਸਾਧੂ ਨੂੰ ਮੰਨਨ ਸਾਡੇ ਪਯਾਰੇ।
ਅਰ ਜੋ ਲੇਖ ਓਸਦੇ ਮਗਰੋਂ ਪੰਚਮ ਬੇਦ ਉਚਾਰੇ॥
ਸੋ ਸਾਰਾ ਮੈਂ ਅੱਖੀਂ ਦੇਖਿਯਾ ਅਰ ਬੀਤਿਆ ਬਤਲਾਊਂ।
ਏਸ ਵਹਮ ਦੇ ਖਾਤੇ ਗਿਰਦਿਆਂ ਭੋਲੇ ਜਨਾ ਬਚਾਊਂ॥੧੧॥

*ਦੋਹਿਰਾ:-*

ਨਾਲ ਮੁਝ ਦੇ ਓਸ ਦਾ ਜੋ ਕੁਛ ਭਇਆ ਬਲਾਸ।
ਸੋ ਸਾਰਾ ਮੈਂ ਦਸ ਸਾਂ ਪਰ ਮਨ ਅਧਿਕ ਹੁਲਾਸ॥

*ਭਾਵ:-*

ਪਿਆਰੇ ਦੇਸ਼ ਵਾਸੀ ਸੱਜਨੋਂ ਮੈਂ ਇਸ ਪੁਸਤਕ ਦੇ ਕਥਨ ਵਿੱਚ ਕਦੇ ਭੀ ਪ੍ਰਵਿਰਤ ਨਾ ਹੁੰਦਾ ਜੇ ਮੈਂ ਜਾਨਦਾ ਕਿ ਇਸ ਦੇਸ ਦੇ ਲੋਗ ਜੈਸੀ ਵਸਤੂ ਨੂੰ ਓਸੀ ਕਹਨ ਦਾ ਮਾਦਾ ਰੱਖਦੇ ਹਨ, ਪ੍ਰੰਤੂ ਜਦ ਮੈਂ ਦੇਖਿਆ ਕਿ ਇਨ੍ਹਾਂ ਹਿੰਦੂ ਲੋਗਾਂ ਵਿੱਚ ਇਕ ਅੱਗਯਾਨ ਦੀ ਅੰਧੇਰੀ ਨਸਲ ਦਰ ਨਾਲ ਚਲੀ ਆਉਂਦੀ ਹੈ ਜੋ ਕਾਉਂ ਅਤੇ ਸੱਪਾਂ ਨੂੰ ਭੀ ਪਿਤ੍ਰ ਅਰ ਦੇਵਤੇ ਜਾਨਣ ਵਾਲੀ ਹੈ ਇਸੀ ਤੇ ਸੁਆਮੀ ਦਯਾਨੰਦ ਜੈਸੇ ਪੁਰਖ ਨੂੰ ਭੀ ਇਨ੍ਹਾਂ ਲੋਗਾਂ ਨੇ ਮਨੂ, ਬਸ਼ਿਸ਼ਟ, ਬਿਆਸ ਅਤੇ ਸ਼ੰਕਰ ਵਧਕੇ ਤੋਂ ਅਪਨਾ ਮਹਾਂ ਰਿਸੀ ਮੰਨਨਾਂ ਧਰਮ ਜਾਨ ਲੀਤਾ ਹੈ ਇਸੀ ਤਰ੍ਹਾਂ ਉਸੇ ਦੇ ਲਿਖਨੇ ਅਨੁਸਾਰ ਗੁਰੂਆਂ ਨੂੰ ਭੀ "ਦੰਭੀ" ਜਾਨਕੇ ਉਸ ਨੂੰ ਉਪਕਾਰੀ ਧਰਮ ਪ੍ਰਚਾਰੀ ਆਖਨ ਲੱਗ ਗਏ ਹਨ, ਤਦ ਮੇਰੇ ਦਿਲ ਨੇ ਧੀਰਜ ਨਾ ਕੀਤੀ ਅਰ ਚਾਹਿਆ ਕਿ ਉਸਦਾ ਓਹ ਹਾਲ ਜੋ ਮੇਰੇ ਨਾਲ ਸ਼ਾਸਤ੍ਰਾਰਥ ਕਰਦੇ ਹੋਇਆ ਸਾ, ਪ੍ਰਗਟ ਕਰ ਦਿਆਂ॥

ਇਹ ਬਾਤ ਹੋਰ ਹੈ ਕਿ ਉਸਦੇ ਭਗਤ ਲੋਗ ਜੋ ਪੱਕੇ ਹਠੀ ਹਨ ਯਾ ਉਹ ਨੌਜਵਾਨ ਲੜਕੇ ਜੋ ਉਸ ਵੇਲੇ ਜੰਮੇਂ ਹੀ ਨਹੀਂ ਸਨ ਯਾ ਅਲਫ, ਬੇ ਅਤੇ ਏ, ਬੀ, ਸੀ ਪੜ੍ਹਦੇ ਸਨ ਮੇਰੀ ਸੱਚੀ ਬਾਤ ਨੂੰ ਨਾ ਮੰਨਨ ਪ੍ਰੰਤੂ ਅਜੇ ਤੱਕ ਉਹ ਲੋਗ ਜ਼ਿੰਦਾ ਹਨ ਜਿਨ੍ਹਾਂ ਨੇ ਮੇਰਾ ਅਤੇ ਉਨ੍ਹਾਂ ਦਾ ਉਤ੍ਰ ਪ੍ਰਸ਼ਨ ਸੁਨਿਆ ਸਾ, ਜਿਸ ਤੇ ਆਸ਼ਾ ਹੈ ਕਿ ਉਹ ਜ਼ਰੂਰ ਪਰਮੇਸ਼ਵਰ ਨੂੰ ਹਾਜ਼ਿਰ ਨਾਜ਼ਿਰ ਜਾਨਕੇ ਉਸ ਸਮਯ ਦੀ ਬਾਤ ਨੂੰ ਸੱਚੀ ਕਰਨਗੇ॥

ਮੇਰਾ ਉੱਤ੍ਰ ਪ੍ਰਸ਼ਨ ਉਨ੍ਹਾਂ ਨਾਲ ਤਿੰਨ ਵੇਰ ਲਾਹੌਰ ਵਿੱਚ ਹੋਇਆ ਹੈ: ਜਿਸ ਦਾ ਹਾਲ ਮੈਂ ਜੋ ਉਸ ਵੇਲੇ ਲਿਖ ਲੀਤਾ ਸਾ ਯਾ ਯਾਦ ਰਖਯਾ ਸਾ ਲਿਖਕੇ ਦਸਦਾ ਹਾਂ।

*ਦੋਹਿਰਾ:-*

ਇਸ ਤੇ ਪਹਿਲੇ ਹਾਲ ਮੈਂ ਅਪਨਾ ਦੱਸਾਂ ਕੁਝ॥
ਜਿਸ ਤੇ ਸੁਨਦੇ ਸਾਰ ਹੀ ਸੰਸਾ ਜਾਉ ਬੁੱਝ॥੧੨॥
ਜਨਮ ਲਿਆ ਮੈਂ ਸੰਤ ਘਰ ਜੋ ਕਰਦੇ ਉਪਦੇਸ਼॥
ਜਿਸ ਤੇ ਬਾਲਕ ਉਮਰ ਮਹਿੰ ਮੈਂ ਭੀ ਹਰੇ ਕਲੇਸ਼॥੧੩॥

*ਭਾਵ:-*

ਇਸ ਬਾਤ ਨੂੰ ਹਰ ਇੱਕ ਪੁਰਖ ਜਾਨਦਾ ਹੈ ਕਿ ਮੇਰਾ ਜਨਮ ਸੰਤਾਂ ਦੇ ਘਰ ਵਿੱਚ ਹੋਇਆ ਸੀ ਅਰ ਮੇਰੇ ਪਿਤਾ ਜੀ ਲੋਗਾਂ ਨੂੰ ਏਹੋ ਉਪਦੇਸ਼ ਕਰਦੇ ਸਨ ਜੋ ਅੱਜ ਕੱਲ ਮੈਂ ਕਰ ਰਿਹਾ ਹਾਂ, ਜਿਸ ਦੇ ਪ੍ਰਤਾਪ ਕਰਕੇ ਮੈਣਦੁਆਬ ਦੇ ਨਗਰਾਂ ਦੇ ਨੱਗ੍ਰ ਬੰਧਨਾਂ ਤੇ ਛੁੱਟ ਗਏ ਸਨ, ਅਤੇ ਅੱਜ ਤਕ ਉਹ ਲੋਗ ਉਸੇ ਤਰ੍ਹਾਂ ਨਿਰਬੰਧ ਹਨ, ਪਰੰਤੂ ਇਹ ਸਾਰਾ ਹਾਲ ਕਦੇ ਅਪਨੇ ਜੀਵਨ ਬਿਤ੍ਰਾਂਤ ਵਿੱਚ ਲਿਖਾਂਗਾ॥

ਮੈਂ ਅੱਠ ਨੌ ਸਾਲ ਦੀ ਉਮਰਾਂ ਵਿੱਚ ਹੀ ਅਪਨੇ ਪਿਤਾ ਜੀ ਦੇ ਪਾਸੋਂ ਜੁਦਾ ਹੋ ਕੇ ਉਪਦੇਸ਼ ਕਰਨ ਲੱਗਾ ਅਰ ਜਿਸ ਨੱਗ੍ਰ ਜਾਂਦਾ ਓਥੇ ਹੀ ਮੜ੍ਹੀ, ਮਸਾਣੀ, ਭੈਰੋਂ, ਦੇਵੀ ਦੇਵਤੇ ਪੂਜਨੋਂ ਲੋਕਾਂ ਨੂੰ ਹਟਾ ਕੇ ਵੇਦਾਂਤ ਦਾ ਉਪਦੇਸ਼ ਕਰਦਾ ਹੁੰਦਾ ਸਾ। ਇਸਦੇ ਨਾਲ ਹੀ ਜਿੱਥੇ ਕੋਈ ਗੁਣੀ ਪੰਡਤ ਯਾ ਸਾਧੂ ਦੇਖਦਾ ਉਸ ਦੇ ਪਾਸ ਕੁਛ ਮਹੀਨੇ ਰਹਕੇ ਵਿੱਦਯਾ ਪੜ੍ਹਦਾ, ਜਿਸ ਪਰ ਸ਼ਾਸਤ੍ਰਾਰਥ ਕਰਨ ਦਾ ਮੈਨੂੰ ਅੱਛਾ ਢੰਗ ਆ ਗਿਆ ਸਾ ਅਤੇ ਵੱਡੇ ਵੱਡੇ ਪ੍ਰਸਿੱਧ ਪੰਡਤਾਂ ਅਤੇ ਸਾਧੂਆਂ ਨਾਲ ਕਈ ਕਈ ਦਿਨ ਧਰਮ ਦੇ ਵਿਸ਼ਯ ਪਰ ਵਿਚਾਰ ਕਰਦਾ ਰਹਿੰਦਾ ਸਾਂ, ਇਸ ਵਾਸਤੇ ਉਸ ਦੇਸ ਵਿੱਚ ਮੈਂ ਲੋਕਾਂ ਵਿਖੇ ਗਯਾਨੀ ਪ੍ਰਸਿੱਧ ਹੋ ਗਿਆ ਸਾਂ ਅਤੇ ਬਹੁਤ ਲੋਗ ਮੈਨੂੰ ਆਪਣੇ ਮਨੋਂ ਪਰਤਿਸ਼ਟਤ ਸਮਝਦੇ ਸਨ॥

ਉਸ ਸਮਯ ਦਾ ਥੋੜਾ ਜੇਹਾ ਹਾਲ ਮੇਰੇ ਉਸ ਨਿੰਦਯਾ ਪੱਤ੍ਰ ਵਿਚ, ਜੋ ਮੋਨਾ ਸ਼ੁਧੀ ਦੇ ਪਰਚਾਰ ਹਟਾਉਨ ਵੇਲੇ ਮੇਰੇ ਪਰ ਤੰਗ ਆ ਕੇ ਅੰਨਮਤੀ ਭਾਈਆਂ ਨੇ ਮੇਰੇ ਹੀ ਭਾਈਆਂ ਤੇ ਛਪਵਾਕੇ ਧਰਮ ਚਿਹਰੇ ਨਾਲ ਰੱਖ ਕੇ ਵੰਡੇ ਸਨ, ਪਾਇਆ ਜਾਂਦਾ ਹੈ॥

ਏਥੇ ਇਤਨਾ ਆਖਨਾ ਭੀ ਕੋਈ ਬੁਰਾ ਨਹੀਂ ਹੈ ਕਿ ਆਰੀਯਾ ਸਮਾਜੀ ਸੱਜਨਾਂ ਦਾ ਇਹ ਪ੍ਰਾਕ੍ਰਿਤਕ ਸੁਭਾਵ ਹੈ ਕਿ ਜਦ ਕਿਸੇ ਨਾਲ ਸ਼ਾਸਤ੍ਰਾਰਥ ਅਤੇ ਉਕਤੀ ਯੁਕਤੀ ਨਾਲ ਪੂਰੇ

ਨਹੀਂ ਉਤ੍ਰਦੇ ਤਦ ਉਸ ਨਾਲ ਨਿੰਦਯਾ ਅਤੇ ਬੁਰਾ ਭਲਾ ਆਖਨ ਦਾ ਕੰਮ ਕਰਨ ਲੱਗ ਜਾਂਦੇ ਹਨ, ਜਿਸ ਤੇ ਇਹ ਖਯਾਲ ਕਰਦੇ ਹਨ ਕਿ ਲੋਗ ਉਸ ਨੂੰ ਬੁਰਾ ਜਾਨਕੇ ਨਫਰਤ ਕਰਨਗੇ:

ਇਸ ਵਾਸਤੇ ਮੇਰੇ ਨਾਲ ਭੀ ਏਹੋ ਵਰਤਾਉ ਹੋਇਆ, ਅਤੇ ਜਿਸ ਪ੍ਰਕਾਰ ਮੁਰਗਬਾਜ ਦੋ ਭਾਈ ਮੁਰਗਿਆਂ ਨੂੰ ਜਦ ਲੜਾਉਨਾ ਚਾਹੁੰਦੇ ਹਨ ਤਦ ਇਹ ਸਮਝ ਕੇ ਇਹ ਭਾਈ ਹੋਨ ਦੇ ਕਾਰਨ ਨਹੀਂ ਲੜਨਗੇ ਉਨ੍ਹਾਂ ਵਿੱਚੋਂ ਇੱਕ ਦੇ ਮੱਥੇ ਨੂੰ ਸਿਆਹੀ ਲਾ ਦੇਂਦੇ ਹਨ ਜਿਸ ਪਰ ਉਹ ਇੱਕ ਦੂਜੇ ਨੂੰ ਓਪਰਾ ਜਾਨਕੇ ਲੜਨ ਲੱਗ ਜਾਂਦੇ ਹਨ ਅਰ ਮੁਰਗਬਾਜ਼ ਤਮਾਸ਼ਾ ਦੇਖਦੇ ਹਨ।

ਇਸੇ ਤਰ੍ਹਾਂ ਇਨ੍ਹਾਂ ਨੇ ਸਾਡੇ ਭਾਈਆਂ ਨੂੰ ਭੀ ਤਾਰੀਫ ਅਤੇ ਲਾਲਚ ਦੀ ਰੰਗਤ ਨਾਲ ਰੰਗ ਕੇ ਮੋਨਾ ਸ਼ੁੱਧੀ ਪਰਚਾਰ ਕਰਨਾ ਚਾਹਿਆ ਸਾ ਜਿਸ ਨੂੰ ਦੇਖਕੇ ਅਸੀਂ ਰੋਕਨ ਲੱਗੇ ਅਤੇ ਦੋਨਾਂ ਭਾਈਆਂ ਖੂਬ ਲੜਾਈ ਹੋਈ ਅਤੇ ਇਕ ਦੂਜੇ ਦੇ ਐਬ ਅਪਨੇ ਦੁਰਬਚਨਾ ਦੀ ਖਾਰਾਂ ਮਾਰਕੇ ਘਾਵਾਂ ਦੀ ਨਿਆਈ ਪ੍ਰਗਟ ਕੀਤੇ, ਜਿਸਤੇ ਓਹੋ ਘਾਉ ਮੇਰੇ ਇਸ ਵੇਲੇ ਗੁਵਾਹ ਹੋ ਗਏ ਹਨ, ਜੋ ਦੱਸਦੇ ਹਨ ਕਿ ਮੈਂ ਬਚਪਨ ਵਿੱਚ ਕਯਾ ਕੰਮ ਕਰਦਾ ਹੁੰਦਾ ਸਾਂ ਓਤੇ ਲੋਗਾਂ ਦੀ ਮੇਰੇ ਨਾਲ ਐਸੀ ਪ੍ਰੀਤੀ ਸੀ, ਯਥਾ:-

***ਜ਼ਮੀਨਾਂ ਸ਼ੁੱਧੀ ਪੱਤ੍ਰ ਦੇ ਚੇਰਿਆਂ ਪਰ ਵਿਚਾਰ***, ਸਫਾ 16

"ਸੁਣਿਆ ਜਾਂਦਾ ਹੈ ਕਿ ਭਾਈ ਦਿੱਤ ਸਿੰਘ ਜੀ ਗੁਲਾਬਦਾਸੀ ਮਤ ਦੀ ਫਕੀਰੀ ਹਾਲਤ ਵਿੱਚ ਚਿਰ ਕਾਲ ਤਕ ਅਭੇ ਪੁਰ ਤਹਿਸੀਲ ਖਰੜ ਜ਼ਿਲਾ ਅੰਬਾਲਾ ਵਿੱਚ ਕੁਟੀਆ ਅਤੇ ਛੋਟਾ ਜਿਹਾ ਬਗੀਚਾ ਬਣਾ ਰਹੇ ਹਨ ਅਤੇ ਲਾਂਭੇ ਦੇ ਪਿੰਡਾਂ ਵਿੱਚ ਗੁਰੂ ਬਣ ਕਰ ਆਪਣੇ ਆਪ ਨੂੰ ਪੁਜਾਂਦੇ ਰਹੇ ਹਨ, ਉਹੋ ਲੋਗ ਹੁਣ ਤੱਕ ਇਨ੍ਹਾਂ ਨੂੰ ਗੁਰੂ ਮੰਨਦੇ ਅਤੇ ਭੇਟਾ ਪੂਜਾ ਦੇਂਦੇ ਹਨ।"

ਇਹ ਲੇਖ ਜੋ ਮੇਰੀ ਨਿੰਦਯਾ ਪਰ ਮੇਰੇ ਭਾਈਆਂ ਨੇ ਲਿਖਯਾ ਸਾ ਸੋ ਇਤਨੀ ਬਾਤ ਜ਼ਰੂਰ ਦੱਸਦਾ ਹੈ ਕਿ ਮੈਂ ਬਾਲਕ ਪਣੇ ਵਿੱਚ ਹੀ ਲੋਗਾਂ ਨੂੰ ਐਸੇ ਉਪਦੇਸ਼ ਕਰਦਾ ਸਾਂ ਜੋ ਨੱਗਰਾਂ ਦੇ ਨੱਗਰ ਮੈਨੂੰ ਪ੍ਰਤਿਸ਼ਟਤ ਜਾਨਕੇ ਇੱਜ਼ਤ ਕਰਦੇ ਸਨ, ਅਤੇ ਅੱਜ ਤੱਕ ਉਨ੍ਹਾਂ ਨੱਗਰਾਂ ਦੇ ਲੋਗ ਉਨ੍ਹਾਂ ਉਪਦੇਸ਼ਾਂ ਨੂੰ ਭੁੱਲ ਨਹੀਂ ਗਏ ਕਿੰਤੂ ਵੈਸੀ ਹੀ ਪ੍ਰੀਤੀ ਇਸ ਵੇਲੇ ਤਾਈਂ ਰੱਖਦੇ ਹਨ।

ਸਾਡੇ ਭਾਈਆਂ ਦੇ ਇਸ ਕਥਨ ਤੇ ਰਜਬ ਜੀ ਦੇ ਇਸ ਬਚਨਾਨੁਸਾਰ, ਯਥਾ "ਸਾਧ ਸਰਾਹੇ ਸੋ ਸਤੀ ਜਤੀ ਜੋਖਤਾ ਜਾਨ॥ ਰਜਬ ਸਾਚੇ ਸੂਰ ਕਾ ਵੈਰੀ ਕਰੇ ਬਖਾਨ॥" ਅਰਥਾਤ ਸਤ ਵਾਲਾ ਓਹ ਪੁਰਖ ਹੈ ਜਿਸਦੀ ਸਾਖੀ ਮਹਾਤਮਾਂ ਦੇਨ ਅਰ ਜਤੀ ਉਹ ਹੈ ਜਿਸਦੀ ਪਰਸੰਸਾ ਇਸਤ੍ਰੀਆਂ ਕਰਨ ਅਤੇ ਬਹਾਦੁਰ ਉਹ ਹੈ ਜਿਸਦੀ ਸਮਰੱਥਾ ਦੀ ਗੁਵਾਹੀ ਉਸਦੇ ਮੁਖ਼ਾਲਫ਼ ਦੇਣ। ਇਸੇ ਵਾਸਤੇ ਭਾਈਆਂ ਦੀ ਇਸ ਗੁਵਾਹੀ ਨੇ ਦੱਸਯਾ ਹੈ ਕਿ ਅਸ਼ਟਾਧਯਾਈ ਪੜ੍ਹਦੇ ਹੋਨਗੇ ਤਦ ਮੈਂ ਸੰਤ ਹੋ ਕੇ ਉਪਦੇਸ਼ ਕਰਦਾ ਹੁੰਦਾ ਸਾਂ।

ਉਸਤੇ ਅੱਗੇ ਜਦ ਮੈਂ ਉਸ ਜਗ੍ਹਾ ਉਪਦੇਸ਼ ਕਰਦਾ ਅਤੇ ਲੋਗਾਂ ਦੇ ਬੰਧਨ ਤੋੜਦਾ ਹੋਇਆ ਚੱਠਿਆਂ ਵਾਲੇ ਡੇਰੇ ਜ਼ਿਲਾ ਲਾਹੌਰ ਵਿਚ ਆਇਆ ਤਦ ਮੈਂ ਸੰਤ ਦੇਸਾ ਜੀ ਪਾਸੋਂ, ਜੋ ਵੱਡੇ ਵਿਦਯਾਵਾਨ ਅਰ ਸ਼ੁਭ ਗੁਣਾਂ ਸੰਪੂੰਨ ਹਨ, ਕਈ ਪੁਸਤਕ ਪੜ੍ਹੇ ਅਰ ਉਹ ਸੰਤ ਰਾਇ ਬਹਾਦਰ ਰਾਇ ਹੇਤੂਰਾਮ ਸਾਹਿਬ ਸੀ ਆਈ. ਈ. ਸਾਬਕ ਅਸਿਸਟੰਟ ਪੋਲੀਟੀਕਲ ਏਜੰਟ ਬਲੋਚਸਤਾਨ ਦੇ ਉਤਦੇਸ਼ਟਾ ਹਨ ਅਤੇ ਏਸੇ ਕਾਰਨ ਤੇ ਸ੍ਰੀ ਯੁਤ ਰਾਇ ਸਾਹਿਬ ਦਾ ਮੇਰੇ ਨਾਲ ਬਚਪਨ ਤੇ ਹੀ ਵੱਡਾ ਪ੍ਰੇਮ ਹੈ।

ਉਸ ਵੇਲੇ ਭੀ ਮੈਂ ਚੁਪ ਨਹੀਂ ਕੀਤਾ ਸਾਂ ਕਿੰਤੂ ਮਾਝੇ ਦੇ ਵਿੱਚ ਜੋ ਕਿ ਇਕ ਸੂਰ ਬੀਰ ਅਤੇ ਬਹਾਦਰ ਦੇਸ਼ ਹੈ ਉਪਦੇਸ਼ ਕਰਨ ਲਗਯਾ ਜਿਸਤੇ ਨੱਗਰਾਂ ਦੇ ਨੱਗਰ ਭਰਮ ਵਿਚੋਂ ਨਿਕਲ ਗਏ, ਅਰ ਅਜ ਤਕ ਮਾਝੇ ਵਿਚ ਸਖੀ ਸਰੋਵਰ ਯਾ ਕੋਈ ਦੇਵੀ ਦੇਵਤਾ ਜ਼ੋਰ ਨਹੀਂ ਪਾ ਸਕਦਾ, ਕਿਉਂਕਿ ਜਿਸ ਤਰ੍ਹਾਂ ਤੇਲ ਨਾਲ ਭਿਗੇ ਹੋਏ ਕਾਗਤ ਨੂੰ ਪਾਣੀ ਨਹੀਂ ਪੋਹਿੰਦਾ ਇਸੀ ਤਰ੍ਹਾਂ ਨਿਸ ਭਰਮ ਹੋਏ ਪੁਰਖਾਂ ਨੂੰ ਅਗਯਾਨ ਦੇ ਬੰਧਨ ਨਹੀਂ ਪੋਹਿੰਦੇ, ਅਰ ਮੈਂ ਉਨ੍ਹਾਂ ਦਿਨਾਂ ਵਿਖੇ ਸਰਾਧ ਅਤੇ ਮੜ੍ਹੀ ਮਸਾਣੀ ਆਦਿਕ ਦਾ ਬੂਟਾ ਪੁੱਟਦਾ ਹੁੰਦਾ ਸਾਂ ਜਿਸ ਤੇ ਨਗਰਾਂ ਦੇ ਨਗਰ ਮੈਨੂੰ ਪ੍ਰੇਮ ਕਰਦੇ ਸਨ।

ਹੁਣ ਵਿਚਾਰ ਜੋਗ ਇਹ ਬਾਤ ਹੈ ਕਿ ਜਦ ਮੈਂ ਬਾਲ ਅਵਸਥਾ ਤੋਂ ਹੀ ਉਪਦੇਸ਼ ਕਰਦਾ ਸਾਂ, ਅਰ ਉਸ ਸਮਯ ਵਿੱਚ ਦਯਾਨੰਦ ਜੀ ਦਾ ਕੋਈ ਨਾਮ ਨਸ਼ਾਨ ਭੀ ਨਹੀਂ ਜਾਨਦਾ ਸੀ (ਜਿਸ ਤੇ ਖਯਾਲ ਆਉਂਦਾ ਹੈ ਕਿ ਸ਼ਾਇਦ ਸੁਆਮੀ ਜੀ ਉਸ ਵੇਲੇ ਚਾਕੂ ਨਾਲ ਗੰਗਾ ਦੇ ਕਿਨਾਰੇ ਮੁਰਦੇ ਫਾੜ ਕੇ ਡਾਕਟਰੀ ਨੂੰ ਝੂਠੀ ਕਰਦੇ ਹੋਨਗੇ ਜੈਸਾ ਕਿ ਉਹ ਅਪਣੇ ਜੀਵਨ ਵਿਚ ਲਿਖਦੇ ਹਨ) ਉਨ੍ਹਾਂ ਨਾਲ ਮੇਰਾ ਸੰਬਾਦ ਕੋਈ ਗੱਪ ਨਹੀਂ ਸੀ।

***ਦੋਹਿਰਾ:-***

ਹੁਣ ਸੁਣੀਏ ਉਸ ਬਾਤ ਨੂੰ ਜੋ ਸੁਆਮੀ ਜੀ ਨਾਲ।

ਮੇਰੀ ਹੋਈ ਸਜਨੋਂ ਸੋਚੋ ਨਾਲ ਖਯਾਲ॥ 13॥
ਅੱਜ ਤੀਕ ਓਹ ਲੋਗ ਹਨ ਜ਼ਿੰਦੇ ਏਸ ਜਹਾਨ।
ਸੱਚ ਝੂਠ ਜੋ ਮੁੱਝਦਾ ਆਪੇ ਲੈਨ ਪਛਾਨ॥ 16॥

**ਭਾਵ**:- ਉਨ੍ਹਾਂ ਦਿਨਾਂ ਵਿਚ ਮੈਂ ਚੱਠਿਆ ਵਾਲੇ ਰਹਿੰਦਾ ਹੁੰਦਾ ਸਾਂ ਪ੍ਰੰਤੂ ਮੈਨੂੰ ਚਰਚਾ ਵਾਰਤਾ ਕਰਨ ਦਾ ਬਹੁਤ ਚਾਉ ਹੁੰਦਾ ਸਾ, ਇਸ ਵਾਸਤੇ ਲਾਹੌਰ ਵਿਚ ਮਹੀਨੇ ਯਾ ਦੋ ਮਹੀਨੇ ਮਗਰੋਂ ਜ਼ਰੂਰ ਆਉਂਦਾ ਸਾਂ, ਅਰ ਲਾਲਾ ਰੋੜੂ ਰਾਮ ਜੀ ਹਕੀਮ ਨੂੰ, ਜੋ ਮੀਆਂ ਖਾਂ ਦੀ ਹਵੇਲੀ ਦੇ ਪਾਸ ਰਹਿੰਦੇ ਹਨ, ਮਿਲਯਾ ਕਰਦਾ ਸਾਂ ਅਰ ਸੂੜ੍ਹਮੰਡੀ ਵਿਚ ਸਰਦਾਰ ਮਹਾਂ ਸਿੰਘ ਦੀ ਹਵੇਲੀ ਵਿਚ ਜਿਥੇ ਉਨ੍ਹਾਂ ਦੇ ਸਪੁਤ੍ਰ ਸਰਦਾਰ ਨਿਹਾਲ ਸਿੰਘ ਜੀ ਅਤੇ ਸਰਦਾਰ ਸਵਾਇਆ ਸਿੰਘ ਜੀ ਰਹਿੰਦੇ ਸਨ, ਇਕ ਸਾਧੂ ਪਾਸ ਨਿਵਾਸ ਕਰਦਾ ਹੁੰਦਾ ਸਾਂ, ਜਿਸਤੇ ਦਿਨ ਵੇਲੇ ਤਾਂ ਭਾਈ ਜਵਾਹਰ ਸਿੰਘ ਜੀ ਨਾਲ ਜੋ ਅਜੇ ਥੋੜੇ ਚਿਰ ਤੋਂ ਹੀ ਰੇਲਵੇ ਦਫਤਰ ਵਿਚ ਨੌਕਰ ਹੋਏ ਸਨ, ਅਤੇ ਲਾਲਾ ਰੋੜੂਰਾਮ ਜੀ ਨਾਲ ਗਯਾਨ-ਗੋਸ਼ਟ ਕਰਦਾ ਰਹਿੰਦਾ ਸਾਂ ਅਰ ਰਾਤ ਨੂੰ ਓਥੇ ਆ ਕੇ ਅਸ਼ਰਾਮ ਕਰਦਾ ਸਾਂ।

ਓਨ੍ਹਾਂ ਦਿਨਾਂ ਵਿਚ ਸਵਾਮੀ ਸੰਪਤ ਗਿਰੀ ਜੀ ਨਾਲ ( ਜੋ ਇਕ ਉਪਨਿਖਧਾਂ ਅਤੇ ਵੇਦਾਂਤ ਦੇ ਅਤਯੰਤ ਹੀ ਪ੍ਰਸਿੱਧ ਪੰਡਤ ਅਰ ਸੰਨਯਾਸੀ ਸਾਧੂ ਸਨ, ਕਦੇ ਕਦੇ ਅਪਨੀ ਮੰਡਲੀ ਸਮੇਤ ਆ ਕੇ ਮੰਗਲਾਂ ਦੇ ਸ਼ਿਵਾਲੇ ਰਹਿੰਦੇ ਹੁੰਦੇ ਸਨ) ਮੈਂ ਅਤੇ ਭਾਈ ਜਵਾਹਰ ਸਿੰਘ ਜੀ ਜਾ ਕੇ ਪ੍ਰਸ਼ਨ ਕਰਦੇ ਹੁੰਦੇ ਸੇ॥

ਇਸੀ ਤਰ੍ਹਾਂ ਅਸੀਂ ਤਿੰਨ ਮਿੱਤ੍ਰ ਭਾਈ ਈਸ਼ਰ ਸਿੰਘ ਜੀ ਸੰਤ ਨਿਰਮਲੇ ਅਰ ਭਾਈ ਬਿਸ਼ਨ ਸਿੰਘ ਜੀ ਸੰਤ ਨਿਰਮਲਿਆਂ ਨਾਲ, ਜੋ ਵੇਦਾਂਤ ਦੇ ਵਡੇ ਵਡੇ ਪੰਡਤ ਸਨ, ਅਰ ਉਹ ਕਦੇ ਕਦੇ ਲਾਹੌਰ ਆ ਕੇ ਰਹਿੰਦੇ ਹੁੰਦੇ ਸਨ, ਜ਼ਰੂਰ ਜਾ ਕੇ ਵਿਚਾਰ ਕਰਦੇ ਅਤੇ ਵੇਦਾਂਤ ਦੇ ਵੱਡੇ ਵੱਡੇ ਪ੍ਰਕਰਣਾ ਪਰ ਉਤ੍ਰ ਪ੍ਰਸ਼ਨਾਂ ਦੇ ਪ੍ਰਸੰਗ ਚਲਾਉਂਦੇ ਸਾਂ, ਜਿਸ ਤੇ ਸ਼ਹਰ ਦੇ ਬਹੁਤ ਸਾਰੇ ਸੱਜਣ ਸਾਡੇ ਵਾਕਫ ਹੋ ਗਏ ਸਨ।

*ਦੋਹਿਰਾ*:-

ਉਨ੍ਹਾਂ ਦਿਨਾਂ ਵਿਚ ਆ ਗਏ ਸਵਾਮੀ ਜੀ ਇਸ ਦੇਸ਼॥
ਲੁਦਿਹਾਨੇ ਤੇ ਜਿਨ ਕਰਾ ਵਿਚ ਲਾਹੌਰ ਪ੍ਰਵੇਸ਼॥ 15॥

**ਭਾਵ**:- ਉਨ੍ਹਾਂ ਦਿਨਾਂ ਵਿਚ ਹੀ 19 ਅਪ੍ਰੈਲ 1877 ਈ: ਨੂੰ ਸਵਾਮੀ ਦਯਾਨੰਦ ਜੀ ਲਾਹੌਰ ਆ ਗਏ, ਅਰ ਆ ਕੇ ਸ੍ਰੀ ਮਾਨਯ ਗੁਰਪੁਰ ਨਿਵਾਸੀ ਰਤਨ ਚੰਦ ਜੀ ਦਾਹੜੀ ਵਾਲੇ ਦੇ ਬਾਗ ਵਿਚ ਉਤਰੇ। ਉਨ੍ਹਾਂ ਦਿਨਾਂ ਵਿਚ ਮੈਂ ਅਤੇ ਸਰਦਾਰ ਅਤਰ ਸਿੰਘ ਗੁਰਪੁਰ ਨਿਵਾਸੀ ਜ਼ੈਲਦਾਰ ਕਿਸ਼ਨਪੁਰਾ ਜ਼ਿਲਾ ਫੀਰੋਜਪੁਰ ਤਾਸੀਲ ਜ਼ੀਰਾ ਕਿਸੇ ਕੰਮ ਲਈ ਲਾਹੌਰ ਆਏ ਹੋਏ ਸੇ॥

ਤਦ ਲੋਗਾਂ ਦੀ ਜ਼ੁਬਾਨੀ ਇਹ ਆਮ ਤੌਰ ਪਰ ਚਰਚਾ ਸੁਨਿਆ ਕਿ ਇਕ ਪੰਡਤ ਆਯਾ ਹੈ ਜਿਸਦੇ ਸਾਮ੍ਹਨੇ ਚਰਚਾ ਵਿਚ ਕੋਈ ਬੋਲ ਨਹੀਂ ਸਕਦਾ। ਸਰਦਾਰ ਅਤਰ ਸਿੰਘ ਜੀ ਭੀ ਗਯਾਨ ਗੋਸ਼ਟ ਕਰਨ ਲਈ ਬਹੁਤ ਤਕੜੇ ਸੇ, ਪ੍ਰੰਤੂ ਭਾਵੇਂ ਉਹ ਉਮਰਾ ਕਰਕੇ ਬ੍ਰਿਧ ਭੀ ਸਨ ਕਿੰਤੂ ਫਿਰ ਭੀ ਬੋਲਨੇ ਸਮਯ ਉਕਤੀ ਯੁਕਤੀਆਂ ਵਿਚ ਜੁਆਨਾਂ ਨੂੰ ਪਾਸੇ ਕਰਦੇ ਸਨ।

ਉਸ ਵੇਲੇ ਮੈਂ ਅਰ ਇਸ ਸਰਦਾਰ ਸਾਹਿਬ ਨੇ ਸਲਾਹ ਕੀਤੀ ਕਿ ਚੱਲੋ ਅੱਜ ਓਸ ਪੰਡਤ ਨਾਲ ਚਰਚਾ ਕਰੀਏ ਅਰ ਦੇਖੀਏ ਜੋ ਉਹ ਕਿਤਨੇ ਕੁ ਪਾਣੀ ਵਿੱਚ ਹੈ, ਤਦ ਅਸੀਂ ਦੋਨੋਂ ਮਿਲਕੇ ਭਾਈ ਜਵਾਹਰ ਸਿੰਘ ਜੀ ਅਤੇ ਲਾਲਾ ਰੋੜੂਰਾਮ ਜੀ ਪਾਸ ਗਏ ਅਰ ਸਲਾਹ ਕੀਤੀ ਕਿ ਚੱਲੋ ਉਸ ਸਾਧ ਪੰਡਤ ਨਾਲ ਸੰਬਾਦ ਕਰੀਏ ਅਤੇ ਦੇਖੀਏ ਜੋ ਉਹ ਕਯਾ ਸਿੱਧ ਕਰਦਾ ਹੈ, ਅਤੇ ਉਸਦਾ ਮਤ ਕਿਆ ਹੈ॥

ਫਿਰ ਅਸੀਂ ਚਾਰੇ ਮਿਲ ਕੇ ਸੰਧਯਾ ਦੇ ਪੰਜ ਕੁ ਬਜੇ ਪੰਡਤ ਦਯਾਨੰਦ ਜੀ ਦੇ ਡੇਰੇ ਬਾਗ ਵਿੱਚ ਗਏ ਅਰ ਜਾਕੇ ਕਯਾ ਦੇਖਯਾ ਜੋ ਇਕ ਵਡਾ ਰਿਸ਼ਟ ਪੁਸ਼ਟ ਸਾਧੂ ਨੰਗਾ ਤਕੀਆ ਲਗਾਕੇ ਗੁਦੇਲੇ ਪਰ ਬੈਠਾ ਹੈ ਜਿਸਦੇ ਸਿਰ ਮੂੰਹ ਪਰ ਤਾਜ਼ੀ ਹੀ ਹਜਾਮਤ ਕਰਾਈ ਹੋਈ ਹੈ, ਅਰ ਜਾਲੀਦਾਰ ਫੁੰਮਣ ਵਾਲੀ ਚਿੱਟੀ ਟੋਪੀ ਉਸ ਦੇ ਸਿਰ ਪਰ ਹੈ। ਉਸ ਸਮਯ ਸ਼ਹਰ ਦੇ ਬਹੁਤ ਸਾਰੇ ਆਦਮੀ ਉਸ ਪਾਸ ਬੈਠੇ ਉਤ੍ਰ ਪ੍ਰਸ਼ਨ ਕਰਦੇ ਸਨ। ਪਰੰਤੂ ਪੰਡਤ ਜੀ ਜੈਸਾ ਉਸ ਵੇਲੇ ਫੁਰੇ ਓਸੇ ਓਸੇ ਉਤ੍ਰ ਸਭ ਨੂੰ ਦੇ ਰਹੇ ਸਨ, ਤਦ ਅਸੀਂ ਭੀ ਜਾ ਕੇ ਪਾਸ ਬੈਠ ਗਏ ਅਰ ਉਨ੍ਹਾਂ ਦਾ ਬੋਲਨ ਵਾਲਾ ਢੰਗ ਤਾੜਦੇ ਰਹੇ ਕਿ ਕਿਸ ਚਾਲ ਚਲਦੇ ਹਨ॥

ਜਦ ਸਾਨੂੰ ਬੀਸ ਕੁ ਮਿੰਟ ਬੈਠਿਆਂ ਨੂੰ ਹੋ ਗਏ ਤਦ ਭਾਈ ਜਵਾਹਰ ਸਿੰਘ ਹੋਰਾਂ ਨੇ ਮੇਰੀ ਵਲ ਤਕ ਕੇ ਸੈਨਤ ਕੀਤਾ ਕਿ ਕੁਝ ਪੁਛ ਲੇਵੋ, ਜਿਸ ਪਰ ਮੈਂ ਅੱਗੇ ਹੋ ਕੇ ਆਖਯਾ ਕਿ ਸੰਤ ਜੀ ਮੈਂ ਕੁਛ ਆਪ ਅੱਗੇ ਪ੍ਰਸ਼ਨ ਕਰਨਾ ਚਾਹੁੰਦਾ ਹਾਂ, ਇਸ ਬਾਤ ਨੂੰ ਸੁਨਕੇ ਉਨ੍ਹਾਂ ਨੇ ਕਿਹਾ ਕੇ ਪੁੱਛੋ ਕਿਆ ਪੁੱਛਦੇ ਹੋ, ਜਿਸ ਪਰ ਮੈਂ ਇਹ ਪ੍ਰਸ਼ਨ ਕੀਤਾ ਕਿ ਦਸੋ ਇਸ ਜਗਤ ਦਾ ਕਰਤਾ ਕੌਣ ਹੈ। ਇਸ ਮੇਰੇ ਕਥਨ ਨੂੰ ਸੁਨਦੇ ਸਾਰ ਅੱਗੋਂ ਇਹ ਉਤ੍ਰ ਦਿੱਤਾ ਕਿ

ਜਗਤ ਕਰਤਾ– "ਈਸ਼ਵਰ ਹੈ।"'

ਜਿਸ ਪਰ ਮੈਂ ਪੁਛਿਆ ਕੇ ਈਸ਼ਵਰ ਇਸ ਜਗਤ ਨੂੰ ਅਪਨੇ ਆਪ ਤੇ ਅਰਥਾਤ ਅਪਨੇ ਵਿਚੋਂ ਪੈਦਾ ਕਰਦਾ ਹੈ ਕਿ ਅਪਨੇ ਤੇ ਭਿੰਨ ਕਿਸੇ ਹੋਰ ਵਸਤੂ ਤੇ?

ਇਸਦਾ ਉਤ੍ਰ ਪੰਡਤ ਜੀ ਨੇ ਉਸੇ ਵੇਲੇ ਇਹ ਦਿਤਾ ਕਿ ਈਸ਼ਵਰ ਅਪਨੇ ਆਪ ਵਿਚੋਂ ਕਿਥੋਂ ਕਰੇਗਾ ਕਿਉਂਕਿ ਉਹ ਨਿਰਾਕਾਰ ਹੈ ਕਿੰਤੂ ਚਾਰੇ ਪ੍ਰਮਾਣੂਆਂ ਤੇ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ॥

ਜਿਸ ਪਰ ਮੈਂ ਫਿਰ ਇਹ ਪ੍ਰਸ਼ਨ ਕੀਤਾ ਕਿ ਓਹ ਪ੍ਰਮਾਣੂ ਕਿੱਥੋਂ ਲਿਆਉਂਦਾ ਹੈ, ਜਿਨ੍ਹਾਂ ਨਾਲ ਜਗਤ ਰਚਦਾ ਹੈ।

ਇਸ ਬਾਤ ਨੂੰ ਸੁਨਕੇ ਪੰਡਤ ਜੀ ਬੋਲੇ ਕਿ ਕਿ ਇਹ ਤ੍ਰਿਸ ਰੇਣੂ ਜੋ ਅਕਾਸ਼ ਵਿਚ ਭ੍ਰਮਣ ਕਰਦੇ ਦਿਖਾਈ ਦੇਂਦੇ ਹਨ ਇਨ੍ਹਾਂ ਨੂੰ ਹੀ ਆਪਸ ਵਿੱਚ ਮਿਲਾ-ਮਿਲਾ ਦੁਅਣ ਅਤੇ ਤ੍ਰਿਅਣਕ ਬਣਾ ਕੇ ਜਗਤ ਦੀ ਰਚਨਾ ਕਰ ਦੇਂਦਾ ਹੈ॥

ਇਤਨਾ ਆਖਣ ਪਰ ਮੈਂ ਜਾਣ ਲੀਤਾ ਕਿ ਪੰਡਤ ਜੀ ਨੈਯਾਇਕ ਮਤ ਪਰ ਚਲਨਗੇ, ਜਿਸ ਦਾ ਉਤ੍ਰ ਮੈਂ ਏਹ ਪੁਛਿਆ ਕਿ ਪ੍ਰਮਾਣੂ ਕਿਤਨੇ ਹਨ ਜਿਨ੍ਹਾਂ ਤੇ ਇਹ ਪ੍ਰਪੰਚ ਬਨਦਾ ਹੈ, ਅਰ ਇਨ੍ਹਾਂ ਦੁਆਰੇ ਕਿਸ ਤਰ੍ਹਾਂ ਈਸ਼ਵਰ ਜਗਤ ਰਚਨਾ ਕਰ ਲੈਂਦਾ ਹੈ? ਇਸ ਦਾ ਕਰਮ ਖੋਲ੍ਹ ਕੇ ਦੱਸੋ॥

ਸੁਨਦੇ ਸਾਰ ਪੰਡਤ ਜੀ ਆਖਨ ਲਗੇ ਕਿ "ਅਕਾਸ਼ ਵਿਚ ਪ੍ਰਿਥਵੀ, ਜਲ ਅਤੇ ਵਾਯੂ ਦੇ ਪ੍ਰਮਾਣੂ ਸੂਖਮ ਰੂਪ ਹੋ ਕੇ ਫੈਲੇ ਹੋਏ ਭਰਮਨ ਕਰਦੇ ਸਨ ਜਿਨ੍ਹਾਂ ਨੂੰ ਈਸ਼ਵਰ ਨੇ ਅਪਨੀ ਸ਼ਕਤੀ ਦੁਵਾਰੇ ਜੁਦੇ 2 ਮਿਲਾ ਦਿੱਤਾ ਇਨ੍ਹਾਂ ਤੋਂ ਫਿਰ ਯਥਾ ਕ੍ਰਮ ਇਹ ਸਥੂਲ ਬ੍ਰਹਮਾਂਡ ਉੱਤਪਤ ਹੋ ਗਿਆ। ਜੈਸਾ ਕਿ ਪ੍ਰਿਥਵੀ ਦੇ ਪ੍ਰਮਾਣੂਆਂ ਤੇ ਪ੍ਰਿਥਵੀ ਜਲ ਦਿਆਂ ਤੇ ਜਲ ਅਗਨੀ ਦਿਆਂ ਪ੍ਰਮਾਣੂਆਂ ਤੇ ਵਾਯੂ ਹੋ ਗਈ। ਅੱਗੇ ਇਨ੍ਹਾਂ ਥੋਂ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਪੈਦਾ ਹੋ ਗਈ॥"

ਮੈਂ ਇਸ ਕਥਨ ਨੂੰ ਸੁਣਕੇ ਇਹ ਪੁਛਿਆ ਕਿ ਇਨ੍ਹਾਂ ਚਾਰਾਂ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਬਨੇ ਹੋਏ ਸਨ ਕਿ ਇਨ੍ਹਾਂ ਨੂੰ ਹੀ ਈਸ਼ਵਰ ਨੇ ਰਚਿਆ ਸਾ, ਅਰਥਾਤ ਪ੍ਰਮਾਣੂ ਅਨਾਦੀ ਹਨ ਕਿ ਨਾਦੀ ਜਿਨ੍ਹਾਂ ਨਾਲ ਈਸ਼ਵਰ ਜਗਤ ਰਚਦਾ ਹੈ॥

ਤਦ ਹਸ ਕੇ ਆਖਨ ਲਗੇ ਕਿ "ਈਸ਼ਵਰ ਕੋਈ ਸਕਾਰ ਪਦਾਰਥ ਨਹੀਂ ਜੋ ਸਥੂਲ ਤੱਤਾਂ ਨੂੰ ਅਪਨੇ ਆਤਮਾ ਤੇ ਰਚਦਾ ਕਿੰਤੂ ਇਹ ਚਾਰੋ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਹਨ ਅਰ ਇਹ ਅਨਾਦੀ ਹਨ, ਜਿਸਤੇ ਈਸ਼ਵਰ ਨੇ ਇਨ੍ਹਾਂ ਨੂੰ ਪ੍ਰਸਪਰ ਮਿਲਾਕੇ ਜਗ ਰਚਨਾ ਕਰ ਲੀਤੀ ਹੈ।"

ਇਸ ਨੂੰ ਸੁਨ ਕੇ ਮੈਂ ਹਸ ਪਯਾ ਅਰ ਆਖਯਾ ਕੇ ਪੰਡਤ ਜੀ ਆਪ ਦੇ ਕਥਨ ਤੋ ਤਾਂ ਈਸ਼ਵਰ ਇਕ ਕਾਰੀਗਰ ਰਾਜ ਵਾਂਗ ਸਿੱਧ ਹੁੰਦਾ ਹੈ ਜਿਸ ਤਰ੍ਹਾਂ ਉਹ ਇਟਾਂ ਚੂਨਾਂ ਗਾਰਾ ਅਤੇ ਲਕੜੀ ਆਦਿਕ ਦਾ ਕਰਤਾ ਨਹੀਂ ਹੁੰਦਾ ਕਿੰਤੂ ਉਨ੍ਹਾਂ ਨੂੰ ਤਰਤੀਬ ਵਾਰ ਮਿਲਾ ਕੇ ਇਕ ਮਕਾਨ ਬਨਾ ਦੇਂਦਾ ਹੈ, ਇਸੀ ਤਰ੍ਹਾਂ ਈਸ਼ਵਰ ਦਾ ਭੀ ਹਾਲ ਹੈ, ਜੋ ਇਨ੍ਹਾਂ ਪ੍ਰਮਾਣੂਆਂ ਦਾ ਕਰਤਾ ਨਹੀਂ ਕਿੰਤੂ ਇਨ੍ਹਾਂ ਨਾਲ ਮਿਲਾ ਕੇ ਜਗਤ ਨੂੰ ਇਸ ਢਾਂਚੇ ਪਰ ਲਿਆਉਨ ਦੀ ਸ਼ਕਤੀ ਰੱਖਦਾ ਹੈ।

ਅਰਥਾਤ ਇਹ ਪੰਜ ਤੱਤ ਅੱਗੇ ਹੀ ਬਣੇ ਹੋਏ ਸਨ ਪਰ ਵਿਧੀ ਪੂਰਬਕ ਨਹੀਂ ਸੇ ਜਿਨ੍ਹਾਂ ਨੂੰ ਯਥਾਕ੍ਰਮ ਇਕੱਠੇ ਕਰਕੇ ਈਸ਼ਵਰ ਨੇ ਇਹ ਨਦੀਆਂ ਪਹਾੜ ਬ੍ਰਿਖ ਆਦਿਕ ਬਣਾ ਦਿਤੀਆਂ ਜਿਸ ਪਰ ਇਹ ਸਾਰੇ ਕਾਰੋਬਾਰ ਹੋਨ ਲੱਗ ਪਏ॥

ਆਪ ਦੇ ਕਥਨ ਤੇ ਤਾਂ ਈਸ਼ਵਰ ਇਕ ਬੁੱਢੀ ਵਰਗੀ ਬੁਧਿ ਰਖਦਾ ਹੈ ਕਿ ਜਿਸ ਤਰ੍ਹਾਂ ਉਹ ਆਟਾ ਚਾਵਲ ਦਾਲ ਸਾਗ ਪਾਤ ਆਦਿਕ ਜੋ ਅੱਗੇ ਹੀ ਬਨੇ ਹੋਏ ਹਨ ਉਨ੍ਹਾਂ ਨੂੰ ਚੌਕ ਵਿਚ ਕਠੇ ਕਰਕੇ ਫੁਲਕੇ ਅਰ ਪੁਲਾਉ ਬਨਾ ਧਰਦੀ ਹੈ। ਇਸੇ ਤਰ੍ਹਾਂ ਈਸ਼ਵਰ ਨੇ ਭੀ ਇਹੋ ਕੰਮ ਕੀਤਾ, ਜੋ ਤੱਤਾਂ ਨੂੰ ਕੱਠੇ ਕਰਕੇ ਇਸ ਸ਼ਕਲ ਵਿਚ ਲੈ ਜਾਂਦਾ ਜਿਸ ਨੂੰ ਅਸੀਂ ਜਗਤ ਆਖਦੇ ਹਾਂ। ਇਸ ਤੇ ਇਹ ਸਾਬਤ ਹੁੰਦਾ ਹੈ ਕਿ ਪ੍ਰਮਾਣੂਆਂ ਦਾ ਨਾਉਂ ਜਗਤ ਨਹੀਂ ਹੈ ਕਿੰਤੂ ਪ੍ਰਮਾਣੂ ਭੀ ਇਕ ਈਸ਼ਵਰ ਦੀ ਤਰ੍ਹਾਂ ਜਗਤ ਦਾ ਕਾਰਨ ਹਨ॥

ਕਿੰਤੂ ਜੇ ਇਸ ਬਾਤ ਨੂੰ ਮੰਨ ਭੀ ਲਈਏ ਤਾਂ ਈਸ਼ਵਰ ਦੀ ਅਕਲ ਇਕ ਰਸੋਈ ਕਰਨ ਵਾਲੀ ਬੁੱਢੀ ਜਿਤਨੀ ਹੀ ਪ੍ਰਤੀਤ ਹੁੰਦੀ ਹੈ ਇਸ ਥੋਂ ਵਧ ਕੇ ਨਹੀਂ ਜਾਪਦੀ॥

ਮੇਰੇ ਇਤਨੇ ਆਖਨ ਪਰ ਪੰਡਤ ਜੀ ਕੁਛ ਗੁੱਸੇ ਹੋਏ ਅਤੇ ਕੁੱਝ ਹੱਸ ਪਏ ਫਿਰ ਅੱਗੇ ਇਹ ਉਚਰੇ ਕਿ "ਤੁਮ ਜੋ ਈਸ਼ਵਰ ਕੋ ਬੁਢੀ ਕੀ ਤੁਲਨਾ ਦੇਤੇ ਹੈ ਤੇ ਉਸ ਬੁੱਢੀ ਸੇ ਜਗਤ ਕੀ ਕੁਛ ਤੋਂ ਰਚਨਾ ਕਰਾਦੋ ਜਿਸ ਸੇ ਤੁਮ੍ਹਰਾ ਪੱਖ ਸਿੱਧ ਹੋ॥"

ਮੈਂ ਆਖਯਾ ਕਿ ਆਪ ਜੇ ਬੁੱਢੀ ਤੇ ਜਗਤ ਬਣਵਾਉਣਾ ਚਾਹੁੰਦੇ ਹੋ ਤਾਂ ਤੁਸੀਂ ਭੀ ਅਪਨੇ ਈਸ਼ਵਰ ਪਾਸੋਂ ਥੋੜਾ ਜੇਹਾ

ਆਲੂਆਂ ਦਾ ਸਲੂਣਾ ਅਤੇ ਮਿੱਠਾ ਪੁਲਾਉ ਤਾਂ ਬਣਵਾ ਦਿਓ॥

ਇਸ ਦਾ ਉਤਰ ਕੇਵਲ ਇਤਨਾ ਹੀ ਦਿੱਤਾ ਕਿ "ਕਯਾ ਈਸ਼ਵਰ ਸਕਾਰ ਹੈ ਜੋ ਰਸੋਈ ਬਨਾਏ?" ਮੈਂ ਕਿਹਾ ਕਿ "ਇਸੇ ਤਰ੍ਹਾਂ ਕਯਾ ਬੁੱਢੀ ਨਿਰਾਕਾਰ ਹੈ ਜੋ ਆਪ ਦੇ ਕਥਨਾ ਅਨੁਸਾਰ ਜਗਤ ਬਨਾਏ?" ਪ੍ਰੰਤੂ ਫਿਰ ਭੀ ਵਿਚਾਰੀ ਘਰ ਦੇ ਸਾਰੇ ਕੰਮ ਕਰਦੀ ਹੈ ਅਰ ਹੀਰਿਆਂ ਵਰਗੇ ਬੱਚੇ ਜਣਦੀ ਹੈ ਜੋ ਵੱਡੇ 2 ਸੂਰਬੀਰ, ਪੰਡਤ ਅਤੇ ਹਠੀ, ਤਪੀ, ਜਤੀ, ਸਤੀ ਹੋ ਕੇ ਸੰਸਾਰ ਪਰ ਅਪਨੇ ਨਾਮ ਸੂਰਜ ਦੀ ਤਰ੍ਹਾਂ ਪ੍ਰਕਾਸ਼ਤ ਕਰਦੇ ਹਨ। ਫਿਰ ਕਯਾ ਈਸ਼ਵਰ ਇਕ ਦੇਗਚੀ ਦਾਲ ਦੀ ਭੀ ਨਹੀਂ ਰਿੰਨ ਸਕਦਾ ਅਰ ਉਸ ਬੁੱਢੀ ਨਾਲੋਂ ਭੀ ਕੰਮਕਾਰ ਵਿਚ ਗਿਰ ਗਿਆ ਹੈ?

ਇਤਨੀ ਬਾਤ ਨੂੰ ਸੁਣਦੇ ਸਾਰ ਹੱਸ ਪਏ ਅਰ ਆਖਨ ਲੱਗੇ ਕਿ "ਭਾਈ ਹਮਾਰੇ ਈਸ਼ਵਰ ਸੇ ਤੋਂ ਚਾਵਲ ਨਹੀਂ ਪਕਾਏ ਜਾਤੇ ਜਾਓ ਤੁਮਾਰੀ ਬੁੱਢੀਆ ਅੱਛੀ ਹੈ॥"

ਮੈਂ ਇਹ ਸਮਝ ਕੇ ਕਿ ਹੁਣ ਪੰਡਤ ਜੀ ਟਿਚਕਰਾਂ ਪਰ ਆ ਚਲੇ ਹਨ ਆਖਯਾ ਕਿ ਨਿਰਾਕਾਰ ਹੋ ਕੇ ਪਹਾੜ ਤਾਂ ਬਨਾ ਸਕਦਾ ਹੈ ਜੋ ਅਮਿਤ ਪ੍ਰਮਾਣੂ ਵਾਲੇ ਹਨ ਪਰ ਬੁੱਢੀਆਂ ਦੀ ਤਰ੍ਹਾਂ ਇਕ ਦੋ ਛਟਾਕਾਂ ਦਾ ਫੁਲਕਾ ਨਹੀਂ ਪਕਾ ਸਕਦਾ ਇਸ ਵਿਚ ਆਪ ਦੀ ਕਯਾ ਯੁਕਤੀ ਹੈ?

ਇਤਨਾ ਸੁਨਕੇ ਕੁਛ ਘਬਰਾਏ ਅਰ ਇਹ ਦਾਉ ਖੇਲਯਾ ਜੋ ਮੁੜ ਕੇ ਫਿਰ ਪੁੱਛਨ ਲਗੇ ਕਿ "ਭਾਈ ਤੁਮਾਰਾ ਅਸਲੀ ਤਾਤਪ੍ਰਜ ਕਯਾ ਹੈ ਉਸ ਕੋ ਬਤਾਓ॥"

ਫਿਰ ਮੈਂ ਓਹੋ ਆਖਯਾ ਕਿ ਜਗਤ ਦਾ ਕਰਤਾ ਕੌਣ ਹੈ? ਇਸ ਦਾ ਉੱਤ੍ਰ ਮੁੜ ਕੇ ਫੇਰ ਸਵਾਮੀ ਜੀਨੇ ਏਹੋ ਦਿਤਾ ਕਿ "ਹਮਨੇ ਤੋਂ ਪਹਿਲੇ ਬਤਾ ਦੀਆ ਕਿ ਈਸ਼ਵਰ ਹੈ ਫਿਰ ਕਯਾ ਪੁਛਤੇ ਹੋ?"

ਮੈਂ ਕਿਹਾ ਇਸ ਪਰ ਜੋ ਮੈਂ ਸ਼ੰਕਾ ਕੀਤੀਆਂ ਹਨ ਉਨ੍ਹਾਂ ਦਾ ਉਤ੍ਰ ਆਪਨੇ ਨਹੀਂ ਦਿਤਾ, ਆਪ ਦੇ ਕਥਨ ਤੇ ਤਾਂ ਇਹੋ ਪ੍ਰਤੀਤ ਹੁੰਦਾ ਹੈ ਜੋ ਈਸ਼ਵਰ ਪ੍ਰਿਥੀ, ਜਲ ਆਦਿਕ ਤੱਤਾਂ ਦਾ ਕਰਤਾ ਨਹੀਂ ਹੈ, ਕਿੰਤੂ ਮਨੁੱਖ ਹਾਥੀ ਘੋੜੇ ਚਿੜੀਆਂ ਬਟੇਰਿਆਂ ਦਾ ਕਰਤਾ ਹੈ, ਸੋ ਕਿਆ ਇਹ ਸੱਚ ਹੈ ਜੋ ਈਸ਼ਵਰ ਅਧਾ ਕਰਤਾ ਹੈ ਅਰ ਅਧੇ ਕਰਤਾ ਪ੍ਰਮਾਣੂ ਹਨ, ਇਸ ਪਰ ਮੈਂ ਇਹ ਭੀ ਪੁੱਛਦਾ ਹਾਂ ਕਿ ਪ੍ਰਮਾਣੂ ਨਿੱਤ ਹਨ ਯਾ ਅਨਿੱਤ? ਜਿਸ ਦਾ ਉੱਤਰ ਇਹ ਦਿੱਤਾ ਕਿ ਨਿੱਤ, ਤਦ ਮੈਂ ਕਿਹਾ ਕਿ ਦਿਸ਼ਾ, ਕਾਲ ਅਤੇ ਆਤਮਾ ਨੂੰ ਆਪ ਨਿੱਤ ਮੰਨਦੇ ਹੋ ਯਾ ਅਨਿੱਤ, ਇਸ ਦਾ ਉਤ੍ਰ ਭੀ ਉਨ੍ਹਾਂ ਨੇ ਏਹੋ ਦਿੱਤਾ ਕਿ "ਇਹ ਸਭ ਵਸਤੂਆਂ ਨਿੱਤ ਹਨ॥"

ਫਿਰ ਮੈਂ ਕਿਹਾ ਕਿ "ਈਸ਼ਵਰ ਦੇ ਨਾਲ ਸਾਰੇ ਇਹ ਭੀ ਅਨਾਦੀ ਅਤੇ ਜਗਤ ਦਾ ਕਰਤਾ ਹਨ ਫਿਰ ਈਸ਼ਵਰ ਸੁਤੰਤ੍ਰ ਕਰਤਾ ਨਹੀਂ ਹੈ ਕਿੰਤੂ ਪਰਤੰਤ੍ਰ ਹੈ॥"

ਦੂਸਰਾ ਆਪ ਦੇ ਕਥਨ ਤੇ ਤਾਂ ਇਹ ਭੀ ਪਾਯਾ ਜਾਂਦਾ ਹੈ ਕਿ ਜਗਤ ਨਾਮ ਸਿਰਫ ਪਸ਼ੂ, ਪੱਖੀਆਂ ਅਰ ਮਨੁੱਖਾਂ ਆਦਿਕ ਵਸਤੂਆਂ ਦਾ ਹੈ, ਅਰ ਇਸ ਤੇ ਅੱਗੇ ਭੀ ਵਧ ਜਾਈਏ ਤਾਂ ਸਮੁੰਦਰ, ਪਹਾੜ, ਚੰਦ, ਸੂਰਜ ਅਤੇ ਤਾਰਾ ਗਣ ਅਰ ਬਨਸਪਤੀ ਦਾ ਨਾਮ ਸਦਿਆ ਜਾਏਗਾ ਪਰੰਤੂ ਪ੍ਰਮਾਣੂ ਅਤੇ ਅਕਾਸ ਆਦਿਕ ਪਦਾਰਥਾਂ ਦਾ ਕਰਤਾ ਈਸ਼ਵਰ ਨਾ ਹੋਣ ਕਰਕੇ ਇਹ ਜਗਤ ਨਹੀਂ ਸੱਦੇ ਜਾਨਗੇ, ਅਰ ਜੇ ਇਨ੍ਹਾਂ ਨੂੰ ਭੀ ਜਗਤ ਆਖੋਗੇ ਤਾਂ ਇਨ੍ਹਾਂ ਦਾ ਕਰਤਾ ਕੋਈ ਹੋਰ ਮੰਨਨਾ ਪਏਗਾ, ਜਿਸ ਤੇ ਜਗਤ ਕਰਤਾ ਕਹਿਆ ਜਾਏ ਆਪੇ ਇਸ ਦਾ ਉਤ੍ਰ ਸੋਚ ਕੇ ਦੇਵੋ ਅਰ ਸੋਚੋ ਕਿ ਮੈਂ ਕਿਯਾ ਆਖਯਾ ਹੈ॥"

ਮੇਰੀ ਇਤਨੀ ਬਾਤ ਨੂੰ ਸੁਨਦਿਆਂ ਕੁਛ ਤੰਗ ਜੇਹੇ ਹੋ ਕੇ ਬੋਲੇ ਕਿ "ਹਮਤੋ ਯਹੀ ਜਾਨਤੇ ਹੈ॥"

ਮੈਂ ਕਹਿਆ ਕਿ ਇਹ ਆਖਨਾ ਇਸ ਦਾ ਉਤ੍ਰ ਨਹੀਂ ਹੈ॥

ਫਿਰ ਗੁੱਸੇ ਹੋ ਕੇ ਆਖਨ ਲਗੇ ਕਿ "ਜਾਓ ਤੁਮ ਕਹਿ ਦੇਵੋ ਕਿ ਹਮ ਜੀਤ ਗਏ ਔਰ ਸਵਾਮੀ ਹਾਰ ਗਏ॥"

ਜਿਸ ਪਰ ਮੈਂ ਆਖਯਾ ਕਿ ਕਹਣਾ ਕਯਾ ਹੈ ਇਹ ਤਾਂ "ਸੁੰਦਰ ਦਾਸ ਪ੍ਰਸਿੱਧ ਦਿਖਾਵਤ ਧਾਨ ਕਾ ਖੇਤ ਪਰਾਲੀ ਸੋ ਜਾਨੇ" ਵਾਲੀ ਬਾਤ ਸਭ ਨੂੰ ਪ੍ਰਤੀਤ ਹੁੰਦੀ ਹੈ॥

ਇਤਨੇ ਵਿਚ ਜਦ ਖਿਝ ਖਿਝਾਉ ਹੁੰਦਾ ਦੇਖਯਾ ਤਦ ਭਾਈ ਜਵਾਹਰ ਸਿੰਘ ਜੀ ਅਤੇ ਸਰਦਾਰ ਅਤਰ ਸਿੰਘ ਜੀ ਜ਼ੈਲਦਾਰ ਕਿਸ਼ਨਪੁਰਾ ਨੇ ਮੈਨੂੰ ਚੁਪ ਕਰਾ ਦਿਤਾ ਅਰ ਸੰਧਯਾ ਪੈ ਗਈ ਅਸੀਂ ਓਥੋਂ ਤੁਰਕੇ ਅਪਨੇ ਡੇਰੇ ਆ ਗਏ॥

ਪਹਿਲੇ ਦਿਨ ਦੀ ਚਰਚਾ ਥੋਂ ਸਾਨੂੰ ਇਹ ਪਤਾ ਲਗ ਪਿਆ ਕਿ ਇਹ ਸਾਧੂ ਭਾਵੇਂ ਵਿੱਦਯਾ ਤਾਂ ਪੜ੍ਹਿਆ ਹੈ ਪਰ ਇਸ ਨੂੰ ਅਨੁਭਵ ਨਹੀਂ ਹੈ ਸਿਰਫ ਲੀਕੋ ਲੀਕ ਚਲ ਰਿਹਾ ਹੈ, ਪਰ ਕਦੇ ਇਸ ਨਾਲ ਫਿਰ ਟਾਕਰਾ ਕਰੇਂਗੇ॥

ਬਾਕੀ ਅਗਲੇ ਅੰਕ 'ਚ

◆◆◆◆



# ਸਿੱਖ ਕੌਮ ਦੇ ਨਾਮ - ਗਿਆਨੀ ਦਿੱਤ ਸਿੰਘ ਜੀ ਦੀ ਚਿੱਠੀ

ਸੰਪੂਰਨ ਸਿੰਘ

ਪਾਠਕ ਜੇ ਉਸ ਸਮੇਂ ਤੇ ਨਜ਼ਰ ਮਾਰਨ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਈਸਵੀ ਵਿੱਚ ਖਾਲਸਾ ਪੰਥ ਸਾਜਿਆ ਸੀ, ਤਾਂ ਉਹ ਅਨੁਭਵ ਕਰਨਗੇ, ਕਿ ਇੱਕ ਨੁਕਰੇ ਬੈਠੇ ਦਸਮ ਪਿਤਾ ਪਾਸ ਕੋਈ ਸ਼ਕਤੀ ਸੀ, ਜੋ ਉਨ੍ਹਾਂ ਵਕਤਾਂ ਵਿੱਚ ਵੀ ਜਦੋਂ ਦਸਮ ਪਿਤਾ ਬੇਸਰ-ਉ-ਸਮਾਨ ਸੀ, ਉਨ੍ਹਾਂ ਹਾਲਤਾਂ ਵਿੱਚ ਵੀ ਉਨ੍ਹਾਂ ਨੂੰ ਮੁਗਲਾਂ ਨਾਲ ਲੋਹਾ ਲੈਣ ਨੂੰ ਪ੍ਰੇਰਦੀ ਸੀ। ਉਨ੍ਹਾਂ ਨੂੰ ਕਾਮਯਾਬੀ ਵੱਲ ਖਿੱਚ ਰਹੀ ਸੀ। ਉਨ੍ਹਾਂ ਦੇ ਹੌਸਲੇ ਨੂੰ ਚੜ੍ਹਦੀ ਕਲਾ ਵੱਲ ਲਿਜਾਂਦੀ ਸੀ ਤੇ ਉਨ੍ਹਾਂ ਦੀ ਹਿੰਮਤ ਵਿੱਚ ਗਰਮਜੋਸ਼ੀ ਭਰਦੀ ਸੀ। ਉਹ ਕਿਹੜੀ ਸ਼ਕਤੀ ਸੀ। ਉਹ ਸੀ, ਉਨ੍ਹਾਂ ਦੇ ਅੰਦਰ ਆਪਣੇ ਦੇਸ਼ ਨਾਲ ਪਿਆਰ ਕਰਨ ਦੀ ਚੰਗਿਆੜੀ।

ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ, ਹਿੰਦੁਸਤਾਨ ਦੇ ਰਾਜੇ ਰਜਵਾੜਿਆਂ ਅੰਦਰ, ਦੇਸ਼ ਪਿਆਰ ਦਾ ਜਜ਼ਬਾ, ਇਤਿਹਾਸ ਅਨੁਸਾਰ ਨਹੀਂ ਦੇਖਿਆ ਗਿਆ। ਜਦ ਵੀ ਕਿਸੇ ਅਮੀਰ ਤੈਮੂਰ ਲੰਗ ਦਾ ਜੀ ਕੀਤਾ, ਉਹ ਆਇਆ ਤੇ ਹਿੰਦੁਸਤਾਨ ਦੀ ਪੱਤ ਲੁੱਟਕੇ ਚਲਾ ਗਿਆ। ਕਦੀ ਕੋਈ ਮੁਹੰਮਦ ਕਾਸਮ ਆਇਆ, ਕਦੀ ਗਜ਼ਨਵੀ ਤੇ ਕਦੀਂ ਬਾਬਰ ਆ ਧਮਕਿਆ, ਪਰ ਉਨ੍ਹਾਂ ਦਾ ਟਾਕਰਾ ਕਿਸੇ ਹਿੰਦੁਸਤਾਨੀ ਰਾਜੇ ਨੇ ਨਹੀਂ ਸੀ ਕੀਤਾ। ਬ੍ਰਾਹਮਣਾਂ ਨੇ ਦੇਸ਼ਵਾਸੀਆਂ ਨੂੰ ਇੱਕ ਚੀਜ਼ ਸਿਖਾਈ ਸੀ ਕਿ ਬ੍ਰਾਹਮਣ ਗੁਰੂ ਹੈ। ਉਹ ਸਭ ਤੋਂ ਵੱਡਾ ਹੈ। ਉਸ ਦੁਆਰਾ ਹੀ ਪ੍ਰਮਾਤਮਾ ਨਾਲ ਮੇਲ ਹੋ ਸਕਦਾ ਹੈ। ਉਸ ਦੀ ਕ੍ਰਿਪਾ ਨਾਲ ਹੀ ਮੁਕਤੀ ਮਿਲ ਸਕਦੀ ਹੈ। ਮੁਕਤੀ ਤੋਂ ਬਿਨ੍ਹਾਂ ਸਭ ਕੁੱਝ ਮਿਥਿਆ ਦਸਿਆ ਤੇ ਮੁਕਤੀ ਪ੍ਰਾਪਤ ਕਰਨ ਲਈ ਗੁਰੂ ਦਾ ਹੋਣਾ ਜਰੂਰੀ ਸੀ। ਬਿਨ੍ਹਾਂ ਗੁਰੂ ਦੇ ਮੁਕਤੀ ਨਾ ਮਿਲਣ ਦਾ ਐਸਾ ਚੱਕਰ ਚਲਾਇਆ ਕਿ ਬ੍ਰਾਹਮਣਾਂ ਨੇ ਪੂਰੀ ਕੌਮ ਨੂੰ ਨਿਕੰਮਾ ਕਰ ਦਿੱਤਾ।

ਇੱਕ ਪ੍ਰਮਾਤਮਾ ਦੀ ਭਗਤੀ ਛੱਡ ਕੇ ਅਣਗਿਣਤ ਦੇਵਤੇ ਅਵਤਾਰਾਂ, ਮੂਰਤੀਆਂ, ਪਸ਼ੂਆਂ, ਮਨੁੱਖਾਂ, ਬਨਸਪਤੀ, ਧਾਤਾਂ ਤੇ ਉਨ੍ਹਾਂ ਦੇ ਤੱਤਾਂ ਦੀ ਪੂਜਾ ਪ੍ਰਚਲਿਤ ਕਰਾ ਦਿੱਤੀ, ਜਿਸ ਨੇ ਕੌਮੀ ਅਣਖ ਤੇ ਕੌਮੀਅਤ ਦੇ ਤੱਤ ਨੂੰ ਨਸ਼ਟ ਕਰ ਦਿੱਤਾ। ਹਿੰਦੂ ਝਾੜ ਦੀਆਂ ਤੀਲੀਆਂ ਵਾਂਗ ਖਿਲਰ ਗਏ। ਹਿੰਦੂ ਸਾਰੇ ਧਰਮਾਂ ਨੂੰ ਵੇਦਾਂ ਤੋਂ ਹੀ ਨਿਕਲੇ ਆਖਦੇ ਸਨ, ਫਿਰ ਵੀ ਸਾਰੇ ਹਿੰਦੂ ਫਿਰਕੇ ਇੱਕ ਦੂਜੇ ਨਾਲ ਦੁਸ਼ਮਣੀ ਤੇ ਘ੍ਰਿਣਾ ਕਰਦੇ ਸਨ। ਹਿੰਦੂ ਕੌਮ ਦਿਮਾਗੀ ਤੌਰ ਤੇ ਬਲਹੀਣ ਹੋ ਚੁੱਕੀ ਸੀ ਅਤੇ ਵਿਦੇਸ਼ੀਆਂ ਦੀ ਰਾਜਸੀ ਗੁਲਾਮੀ ਵਿੱਚ ਵਿਸ਼ਵਾਸ਼ ਕਰਨ ਲੱਗ ਪਈ ਸੀ। ਨਤੀਜਾ ਇਹ ਹੋਇਆ ਕਿ ਹਿੰਦੂ ਜਾਲਮ ਤੇ ਜਬਰਦਸਤ ਇਸਲਾਮੀ ਤਾਕਤਾਂ ਦਾ ਮੁਕਾਬਲਾ ਨਾ ਕਰ ਸਕੇ। ਗੁਲਾਮੀ ਦੇ ਬਾਵਜੂਦ ਵੀ ਬ੍ਰਾਹਮਣ ਧਾਰਮਿਕ ਵਪਾਰ ਵਿੱਚ ਰੁਝੇ ਰਹੇ। ਬ੍ਰਾਹਮਣ ਲੋਕ ਪਰਲੋਕ ਦਾ ਸੁੱਖ ਕੇਵਲ ਚੰਦ ਟਕਿਆਂ ਵਿੱਚ ਵੇਚ ਰਹੇ ਸਨ। ਇਨ੍ਹਾਂ ਹਾਲਾਤਾਂ ਨੂੰ ਵੇਖਦੇ ਹੋਏ ਗੁਰੂ ਦਸਮ ਪਿਤਾ ਨੇ ਮੁਗਲਾਂ ਨਾਲ ਲੋਹਾ ਲੈਣ ਦਾ ਨਿਸ਼ਚਾ ਕੀਤਾ। ਅੱਜ ਉਸ ਦਾ ਨਤੀਜਾ ਆਪ ਪਾਠਕਾਂ ਦੇ ਸਾਹਮਣੇ ਹੈ। ਸੰਨ 1699 ਵਿੱਚ ਉਨ੍ਹਾਂ ਖਾਲਸਾ ਸਾਜਿਆ ਤੇ ਖਾਲਸੇ ਦੀ ਜੈ ਜੈ ਕਾਰ ਦੀ ਗੂੰਜ ਬੰਦਾ ਬਹਾਦਰ ਦੀ ਅਗਵਾਈ ਥੱਲੇ 22 ਮਈ 1710 ਵਿੱਚ ਪੂਰੇ ਮੁਗਲ ਰਾਜ ਵਿੱਚ ਗੂੰਜ ਗਈ- ਖਾਲਸਾ ਜੇਤੂ ਹੋਇਆ, ਮੁਗਲ 175 ਸਾਲਾਂ ਦੇ ਰਾਜ ਬਾਅਦ ਪਹਿਲੀ ਵਾਰੀ ਹਾਰੇ ਸਨ। ਆਪਣੀ ਕੌਮ ਵੱਲ, ਆਪਣੇ ਫਰਜ ਦੀ ਪਛਾਣ ਸਦਕਾ, ਸਦੀਆਂ ਗੁਲਾਮੀ ਕਰਨ ਤੋਂ ਬਾਅਦ ਹੀ ਕਿਸੇ ਮਰਦ ਅਗੰਮੜੇ ਨੇ ਭਾਰਤ ਨੂੰ ਆਜ਼ਾਦੀ ਦਾ ਮੂੰਹ ਵਿਖਾਇਆ। ਮਹਾਸ਼ਾ ਰਨਬੀਰ ਜੀ ਆਪਣੀ ਕਿਤਾਬ "ਯੁਗ ਪੁਰਸ਼ ਗੁਰੂ ਗੋਬਿੰਦ ਸਿੰਘ" ਵਿੱਚ ਲਿਖਦੇ ਹਨ ਕਿ ਉਹ ਭਗਤ ਸਿੰਘ ਸ਼ਹੀਦ ਨੂੰ ਜੇਲ ਵਿੱਚ ਮਿਲੇ ਸਨ ਤੇ ਉਸ ਨੂੰ ਪੁੱਛਿਆ ਸੀ ਕਿ ਭਗਤ ਸਿੰਘ ਨੇ ਆਪਣੀ ਛੋਟੀ ਜਿਹੀ ਉਮਰ ਵਿੱਚ ਭਾਰਤ ਦੀ ਆਜਾਦੀ ਦੀ ਕਲਪਨਾ ਕਿਸ ਤੋਂ ਪ੍ਰਭਾਵਿਤ ਹੋ ਕੇ ਕੀਤੀ ਸੀ, ਤਾਂ ਉਸ ਨੇ ਫੌਰਨ ਜਵਾਬ ਦਿੱਤਾ ਸੀ, "ਦਸਮ ਪਿਤਾ ਸ੍ਰੀ ਗੁਰੂ ਗੋਬਿੰਦ

ਸਿੰਘ ਸਾਹਿਬ ਜੀ ਪਾਸੋਂ।" ਅੱਜ ਅਸੀਂ ਸਾਰੇ ਹੀ ਦਸਮ ਪਿਤਾ ਦੇ ਸਾਜੇ ਪੰਥ ਦੀ ਚੜ੍ਹਦੀ ਕਲਾ ਨੂੰ ਵੇਖ ਰਹੇ ਹਾਂ।

ਅੱਜ ਸਿੱਖ ਕੌਮ, ਆਪ ਪਾਠਕਾਂ ਨੂੰ ਦੁਨੀਆਂ ਦੇ ਹਰ ਮੁਲਕ ਅੰਦਰ, ਹਰ ਕੋਨੇ ਵਿੱਚ ਨਜ਼ਰ ਆਉਂਦੀ ਹੈ। ਭਾਵੇਂ ਕੁੱਝ ਕਮਜ਼ੋਰੀਆਂ ਸਾਡੇ ਨੌਜਵਾਨਾਂ ਵਿੱਚ ਆ ਚੁੱਕੀਆਂ ਹਨ, ਐਪਰ ਫਿਰ ਵੀ ਉਹ ਅੱਛੇ ਹਨ। ਉਹ ਆਪਣੇ ਆਪ ਨੂੰ ਸਿੱਖ ਕੌਮ ਦਾ ਆਖ ਕੇ ਬੇਹੱਦ ਖੁਸ਼ੀ ਮਹਿਸੂਸ ਕਰਦੇ ਹਨ। ਸਾਡੀ ਕੌਮ ਦੇ ਆਗੂ ਜਲਦੀ ਹੀ ਇਨ੍ਹਾਂ ਨੌਜਵਾਨਾਂ ਦੀ ਗੱਡੀ ਮੁੜ ਕੇ ਪਟੜੀ ਤੇ ਚਾੜ੍ਹ ਲੈਣਗੇ। ਇਹ ਭੁਲੇ ਹਨ ਪਰ ਭਲੇ ਹਨ। ਇਨ੍ਹਾਂ ਨੌਜਵਾਨਾਂ ਲਈ ਤਾਂ ਆਪਣੀ ਕੌਮ ਦੇ ਪਰਚਾਰਕਾਂ ਲਈ ਇਤਿਹਾਸ ਦੇ ਉਨ੍ਹਾਂ ਪਤਰਿਆਂ ਨੂੰ ਫਰੋਲਣ ਦੀ ਆਪਣੇ ਪਾਠਕਾਂ ਤੋਂ ਆਗਿਆ ਮੰਗਦਾ ਹਾਂ ।

ਸਾਡੀ ਕੌਮ ਦੇ ਇਕ ਮਹਾਨ ਵਿਦਵਾਨ ਨੇ ਕੌਮ ਅੰਦਰ ਜਾਗ੍ਰਤੀ ਪੈਦਾ ਕਰਨ ਲਈ ਆਰੀਆ ਸਮਾਜ ਦੇ ਜੀਵਨ ਦਾਤਾ ਸਵਾਮੀ ਦਯਾਨੰਦ ਨਾਲ ਲਗਾਤਾਰ 3 ਧਰਮ ਬਹਿਸਾਂ ਕੀਤੀਆਂ ਸਨ ਤੇ ਸ਼ਰੇਆਮ ਮਾਤ ਦਿੱਤੀ ਸੀ। ਉਹ ਸਨ ਗਿਆਨੀ ਦਿੱਤ ਸਿੰਘ ਜੀ। ਸਵਾਮੀ ਦਯਾਨੰਦ ਤਾਂ ਸਿੱਖਾਂ ਦੀ ਹੋਂਦ ਨੂੰ ਮਿਟਾਉਣਾਂ ਚਾਹੁੰਦੇ ਸਨ ਪਰ ਗਿਆਨੀ ਦਿੱਤ ਸਿੰਘ ਜੀ ਨੇ ਉਦੋਂ ਸਿੱਖ ਕੌਮ ਨੂੰ ਗੁੰਮਰਾਹ ਹੋਣ ਤੋਂ ਬਚਾਇਆ। ਉਨ੍ਹਾਂ ਦੀ ਕਲਮ ਤੋਂ ਨਿਕਲੇ ਲੇਖਾਂ ਨੇ ਕੌਮ ਦਾ ਮਾਰਗ ਦਰਸ਼ਨ ਕੀਤਾ।

ਗਿਆਨੀ ਜੀ ਦੇ ਲਿਖੇ ਇੱਕ ਲੇਖ "ਐ ਕੌਮ ਤੇਰੇ ਵਿੱਚ ਕਿਆ ਨਹੀਂ ਹੈ" ਦੀ ਹੂ-ਬ-ਹੂ ਨਕਲ ਪੇਸ਼ ਕਰਨ ਦੀ ਇਜਾਜ਼ਤ ਮੰਗ ਰਿਹਾ ਹਾਂ।ਆਸ ਹੈ ਪਾਠਕ, ਇਸ ਲੇਖ ਵਿੱਚ ਦਿੱਤੇ ਵਿਚਾਰਾਂ ਨੂੰ ਪੜ੍ਹਨਗੇ ਤੇ ਆਪ ਹੀ ਅੰਦਾਜਾ ਲਾਉਣਗੇ ਕਿ ਅਸਾਂ ਸਭ ਨੇ ਪਹਿਲਾਂ ਨਾਲੋਂ ਕਿੰਨੀ ਕੁ ਤਰੱਕੀ ਕੀਤੀ ਹੈ? ਕੀ ਸਾਡੇ ਪ੍ਰਚਾਰਕ (ਗਿਆਨੀ, ਗ੍ਰੰਥੀ, ਅਖੰਡ ਪਾਠੀਏ, ਕਥਾ ਵਾਚਕ ਅਤੇ ਰਾਗੀ ਸਿੰਘ) ਕੀ ਲੋੜੀਂਦੇ ਇਤਿਹਾਸਕ ਤੱਥ ਸਾਡੇ ਆਪਣੇ ਸਿੱਖ ਇਤਿਹਾਸ ਬਾਰੇ ਸਾਨੂੰ ਦੱਸ ਰਹੇ ਹਨ ? ਕੀ ਇਤਿਹਾਸਕ ਸਾਖੀਆਂ ਦਾ ਠੀਕ ਤੇ ਸਿਰਫ ਠੀਕ ਇਤਿਹਾਸਕ ਰੂਪ ਹੀ ਸਾਨੂੰ ਦੱਸਿਆ ਜਾਂਦਾ ਹੈ? ਜਾਂ ਹੋਰ ਤੋਂ ਹੋਰ ਗਲਤਫਹਮੀਆਂ ਪੈਦਾ ਹੋ ਰਹੀਆਂ ਹਨ। ਆਪਣੇ ਠੀਕ ਇਤਿਹਾਸ ਨੂੰ ਜਾਨਣਾ ਹਰ ਸਿੱਖ ਨੌਜਵਾਨ ਦਾ ਪਹਿਲਾ ਫਰਜ ਬਣਦਾ ਹੈ। ਲੇਖ ਦਾ ਵੇਰਵਾ ਸ਼ੁਰੂ "ਐ ਕੌਮ ਤੇਰੇ ਵਿੱਚ ਕਿਆ ਨਹੀਂ ਹੈ "ਜਦ ਅਸੀਂ ਕੌਮ ਦੀ ਹਾਲਤ ਤੇ ਆਮ ਤੌਰ ਤੇ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਇਸ ਤਰ੍ਹਾਂ ਹਾਲਤ ਨਜ਼ਰ ਆਉਂਦੀ ਹੈ ਜਿਸ ਤਰ੍ਹਾਂ ਪੱਥਰ ਦੇ ਸ਼ੇਰ ਬਣਾ ਕੇ ਕਿਸੇ ਜਗ੍ਹਾ ਖੜੇ ਕਰ ਦੇਈਦੇ ਹਨ, ਉਨ੍ਹਾਂ ਦੇ ਵੱਡੇ ਵੱਡੇ ਕੱਦ ਅਤੇ ਸੁੰਦਰ ਸੁੰਦਰ ਖਾਲਾਂ ਨੂੰ ਦੇਖ ਕੇ ਆਦਮੀ ਦੂਰੋਂ ਹੀ ਆਖਦੇ ਹਨ ਕਿ ਦੇਖੋ ਕੇਡੇ ਵੱਡੇ ਭਾਰੀ ਸ਼ੇਰ ਹਨ, ਇਸੇ ਤਰ੍ਹਾਂ ਦੀਆਂ ਤਿੱਖੀਆਂ ਨੌਹਦਰਾਂ ਅਰ ਜੰਬੂਰਾਂ ਵਰਗੇ ਦੰਦ ਦੇਖਦੇ ਹੀ ਭੈ ਪ੍ਰਗਟ ਕਰ ਦੇਂਦੇ ਹਨ, ਪਰੰਤੂ ਅਸਲ ਵਿੱਚ ਜਦ ਅਸੀਂ ਉਨ੍ਹਾਂ ਦੇ ਵਰਤਾਉ ਨੂੰ ਦੇਖਦੇ ਹਾਂ ਤਦ ਕੋਈ ਭੀ ਨਸ਼ਾਨੀ ਉਨ੍ਹਾਂ ਵਿੱਚ ਸ਼ੇਰਾਂ ਵਾਲੀ ਸਿਫਤ ਦੀ ਨਹੀਂ ਦੇਖਦੇ।

ਉਨ੍ਹਾਂ ਵਿੱਚ ਤੁਰਨੇ ਫਿਰਨੇ ਦੀ ਸ਼ਕਤੀ ਨਹੀਂ ਹੁੰਦੀ ਅਰ ਚਿੜੀਆਂ ਆ ਕੇ ਉਨ੍ਹਾਂ ਦੇ ਮੂੰਹਾਂ ਵਿੱਚ ਆਲਨੇ ਬਣਾ ਦੇਂਦੀਆਂ ਹਨ, ਅਰ ਕਾਉਂ ਉਨ੍ਹਾਂ ਦੇ ਉੱਪਰ ਬੈਠ ਕੇ ਵਿੱਠਾਂ ਕਰਦੇ ਹਨ, ਜਿਸ ਤੇ ਇਹ ਪਾਇਆ ਜਾਂਦਾ ਹੈ ਕਿ ਉਹ ਸਿੰਘ ਹੋ ਕੇ ਭੀ ਸਿੰਘਾਂ ਦੇ ਗੁਣ ਨਹੀਂ ਰੱਖਦੇ। ਇਸੇ ਤਰ੍ਹਾਂ ਖਾਲਸਾ ਕੌਮ ਜਦ ਤੇਰੀ ਹਾਲਤ ਵੱਲ ਭੀ ਨਜ਼ਰ ਮਾਰੀ ਜਾਂਦੀ ਹੈ ਤਦ ਇਹੋ ਸੂਰਤ ਨਜ਼ਰ ਆਉਂਦੀ ਹੈ, ਜੋ ਤੂੰ ਭੀ ਦੇਖਣ ਦੇ ਵਾਸਤੇ ਇੱਕ ਖਾਲਸਾ ਕੌਮ ਬਣੀ ਹੋਈ ਦਿਸਦੀ ਹੈ, ਜਿਸ ਤੇ ਤੇਰੇ ਗੁਰਦੁਆਰੇ ਅਤੇ ਧਰਮਸ਼ਾਲਾ ਝੰਡੇ ਬੁੰਗੇ ਅਤੇ ਸ਼ਹੀਦ ਗੰਜ ਦੱਸਦੇ ਹਨ ਕਿ ਤੂੰ ਭੀ ਇੱਕ ਕੌਮ ਹੈਂ। ਫਿਰ ਤੇਰੇ ਧਰਮ ਪੁਸਤਕ ਅਤੇ ਚੱਕੂ ਕੜੇ ਕਰਦਾਂ ਵਾਲੇ ਲਿਬਾਸ ਲੋਕਾਂ ਨੂੰ ਦਿਖਾ ਰਹੇ ਹਨ ਕਿ ਤੂੰ ਇੱਕ ਵੱਡੀ ਜਬਰਦਸਤ ਕੌਮ ਹੈਂ। ਪਰ ਤੇਰੇ ਮੁਕਾਬਲੇ ਨੂੰ ਧਾਰਮਕ ਅਤੇ ਬਿਵਹਾਰਕ ਕੰਮਾਂ ਵਿੱਚ ਕੋਈ ਤਿਆਰ ਨਹੀਂ ਹੈ, ਅਰ ਤੂੰ ਭੀ ਸ਼ੇਰ ਵਾਂਗ ਇੱਕ ਅਦੁਤੀਯ ਹੈ, ਪਰੰਤੂ ਜਦ ਤੇਰੇ ਅੰਦਰਲੇ ਹਾਲ ਵੱਲ ਨਜ਼ਰ ਮਾਰੀਦੀ ਹੈ ਤਦ ਕਿਯਾ ਦਖਾਈ ਦੇਂਦਾ ਹੈ ਜੋ ਤੂੰ ਇੱਕ ਪੱਥਰ ਦੇ ਸ਼ੇਰ ਵਾਂਗ ਨਿਰੀ ਬਾਹਰੋਂ ਹੀ ਕੌਮ ਦੀ ਸੂਰਤ ਹੈਂ। ਜਿਸ ਤੇ ਤੇਰੇ ਵਿੱਚ ਕੌਮ ਸਦਾਉਣ ਵਾਲੀਆਂ ਖੂਬੀਆਂ ਨਹੀਂ ਹਨ। ਤੇਰੇ ਵਿੱਚ ਕੁਰੀਤੀਆਂ ਦੀਆਂ ਚਿੜੀਆਂ ਨੇ ਨਿਵਾਸ ਕੀਤਾ ਹੋਇਆ ਹੈ, ਅਰ ਅੰਨਮਤੀ ਕਾਉਂ ਤੇਰੇ ਪਰ ਦੋਖਾਂ ਦੀਆਂ ਵਿੱਠਾਂ ਕਰ ਰਹੇ ਹਨ ਅਰ ਤੇਰੇ ਵਿੱਚ ਉਨਤੀ ਕਰਨ ਦਾ ਮਾਦਾ ਹੀ ਪੈਦਾ ਨਹੀਂ ਹੋਇਆ।

ਬਾਕੀ ਸਫਾ 29 'ਤੇ



# ਦਾਤਾ ਉੱਲਝ ਗਈ ਊ ਤਾਣੀ......

ਇਕਵਾਕ ਸਿੰਘ ਪੱਟੀ

ਸਿੱਖ ਕੌਮ, ਜਿਸ ਕੋਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਬਹੁਮੁੱਲਾ ਖਜ਼ਾਨਾ ਪਿਆ ਹੈ, ਜਿਸਨੂੰ ਸਿੱਖ ਜਾਂ ਕੋਈ ਵੀ ਮਨੁੱਖ ਆਪਣੇ ਜਾਂ ਮਾਨਵਤਾ ਦੇ ਭਲੇ ਲਈ ਕਦੇ ਵੀ ਜਿੰਨਾ ਮਰਜ਼ੀ ਵਰਤ ਸਕਦਾ ਹੈ ਤੇ ਇਹ ਖਜ਼ਾਨਾ ਵੀ ਐਸਾ ਹੈ ਜਿੰਨਾ ਵੀ ਵਰਤੋਗੇ ਕਦੇ ਵੀ ਘਾਟੇ ਵਿੱਚ ਜਾਣਾ ਵਾਲਾ ਨਹੀਂ।ਜਿੰਨਾਂ ਨੇ ਵਰਤਿਆ ਉਹ ਜਨਮ ਸਫਲਾ ਕਰ ਗਏ । ਉਹਨਾਂ ਮਨੁੱਖਤਾ ਦਾ ਭਲਾ ਮੰਗਿਆ ਅਤੇ ਮਨੁੱਖਤਾ ਦੀ ਖਾਤਿਰ ਹੀ ਗੁਰਬਾਣੀ ਉਪਦੇਸ਼ਾਂ ਨੂੰ ਕਮਾਉਂਦੇ ਹੋਏ ਆਪਣੀਆਂ ਜਾਨਾਂ ਤੱਕ ਨਿਸ਼ਾਵਰ ਕਰ ਗਏ । ਸਿੱਖੀ ਦੀ ਇਹ ਸ਼ਹਾਦਤਾਂ ਦੀ ਲਹਿਰ ਨੇ ਸਿੱਖੀ ਦੀਆਂ ਜੜ੍ਹਾਂ ਨੂੰ ਡੂੰਘਿਆਂ ਅਤੇ ਮਜ਼ਬੂਤ ਕੀਤਾ।

ਇਸ ਗੱਲ ਤੋਂ ਸਿੱਖੀ ਦੇ ਦੁਸ਼ਮਣਾਂ ਨੇ ਭਾਂਪ ਲਿਆ, ਕਈ ਤਰ੍ਹਾਂ ਦੇ ਤਸੀਹੇ ਦਿੱਤੇ, ਹਮਲੇ ਕੀਤੇ, ਨਸਲਕੁਸ਼ੀਆਂ ਤੱਕ ਹੋਈਆਂ, ਗੁਰਧਾਮਾਂ ਨੂੰ ਢਹਿ ਢੇਰੀ ਕੀਤਾ, ਸਿੱਖਾਂ ਦੇ ਖਾਤਮੇ ਦੇ ਐਲਾਨ ਤੱਕ ਕੀਤੇ ਗਏ, ਪਰ ਸਿੱਖੀ ਹਰ ਘੱਲੂਘਾਰੇ ਤੋਂ ਬਾਅਦ ਫਿਰ ਨਵੇਂ ਰੂਪ ਵਿੱਚ ਨਵੇਂ ਜੋਸ਼ ਨਾਲ, ਨਵੀਂ ਸ਼ਕਤੀ ਨਾਲ, ਨਵੀਂ ਸੋਚ ਨਾਲ ਉਭਰੀ ਤੇ ਕੁੱਝ ਸਮੇਂ ਵਿੱਚ ਮੁੜ ਪੂਰੇ ਸੰਸਾਰ ਵਿੱਚ ਕਾਬਜ਼ ਹੋਈ ।

ਪਰ ਇਹਨਾਂ ਦਿਨਾਂ ਵਿੱਚ ਪਤਾ ਨਹੀਂ ਕਿਉਂ ਮਹਿਸੂਸ ਹੋਣ ਲੱਗ ਪਿਆ ਕਿ ਚੜ੍ਹਦੀ ਕਲਾ ਵਿੱਚ ਰਹਿਣ ਵਾਲੀ ਕੌਮ ਦੀ ਸੋਚ ਨੂੰ ਸਾਡੇ ਦੁਸ਼ਮਣ ਦੀ ਇੱਕ ਲੰਬੀ ਸਾਜਸ਼ ਤਹਿਤ ਇੰਨ੍ਹਾਂ ਨਕਾਰਾਤਮਕ ਕਰ ਦਿੱਤਾ ਹੈ ਕਿ ਚੜ੍ਹਦੀ ਕਲਾ ਦੀ ਗੱਲ ਘੱਟ ਪਰ ਉਲਟਾ ਢਹਿੰਦੀ ਕਲਾ ਵਿੱਚ ਹੀ ਸਾਰੇ ਸਿੱਖ ਵਿਚਰ ਰਹੇ ਹਨ । ਹਰ ਪਾਸੇ ਵਿਰਲਾਪ ਹੀ ਵਿਰਲਾਪ ਹੋ ਰਿਹਾ ਹੈ । ਉੱਪਰ ਤੋਂ ਲੈ ਕੇ ਥੱਲੇ ਤੱਕ ਹਰ ਪਾਸੇ ਵਿਰਲਾਪ । ਹਾਏ ਬ੍ਰਾਹਮਣਵਾਦ, ਹਾਏ ਆਰ.ਐਸ.ਐਸ., ਹਾਏ ਪੁਜਾਰੀ, ਹਾਏ ਫਲਾਣਾ, ਹਾਏ ਟਿਮਕਾਣਾ, ਹਾਏ ਉਹ, ਹਾਏ ਆਹ !!! ਬੱਸ ਹਾਏ ਹਾਏ ਹੀ ਹੋ ਰਹੀ ਹੈ ।

ਕੋਈ ਵੀ ਇੱਕ ਸੰਸਥਾ/ਸੰਪਰਦਾ/ਕਾਲਜ/ਪੁਜਾਰੀ/ ਡੇਰੇਦਾਰ/ਜਥੇਬੰਦੀ/ਕਲੱਬ/ਵਿਅਕਤੀ ਐਸਾ ਨਜ਼ਰ ਨਹੀਂ ਆਉਂਦਾ ਜਿਸ ਕੋਲ ਕੌਮ ਦੀ ਚੜ੍ਹਦੀ ਕਲਾ ਅਤੇ ਉਜਵੱਲ ਭਵਿੱਖ ਲਈ ਕੋਈ ਠੋਸ ਪ੍ਰੋਗਰਾਮ ਹੋਵੇ, ਜੇ ਕਿਸੇ ਕੋਲ ਹੈਗਾ ਹੈ ਤਾਂ ਉਹ ਉਸ ਨੂੰ ਹੀ ਪੰਥ ਪ੍ਰਮਾਣਿਤ ਮੰਨਦਾ ਹੈ ਤੇ ਕਹਿੰਦਾ ਬੱਸ ਹੁਣ ਸਾਰੀ ਕੌਮ ਉਸਦੇ ਕਹੇ ਅਨੁਸਾਰ ਉਸਦੇ ਪਿੱਛੇ ਹੀ ਚੱਲੇ । ਇਹੀ ਹਾਲ ਸਾਡੇ ਵਿਦਵਾਨਾਂ/ਬੁੱਧੀਜੀਵੀਆਂ/ਜਾਗਰੂਕਾਂ ਦਾ ਹੈ ।

ਮੇਰਾ ਪ੍ਰੋਗਰਾਮ ਵਧੀਆ ਹੈ, ਦੂਜਾ ਤਾਂ ਬੱਸ ਐਵੇਂ ਝੱਖ ਹੀ ਮਾਰਦਾ ਹੈ ।ਨਾ ਹੀ ਕੋਈ ਅੱਗੇ ਹੋ ਕੇ ਲੜ੍ਹਨਾ ਚਾਹੁੰਦਾ ਹੈ । ਹਾਂ ਨਾਮ ਕਮਾਉਣ ਜਾਂ ਨਾਮ ਬਨਾਉਣ ਲਈ ਸੱਭ ਮੂਹਰਲੀ ਕਤਾਰ ਵਿੱਚ ਹੀ ਹੁੰਦੇ ਹਨ । ਹਰ ਕੋਈ ਸੰਸਥਾ ਜਿਵੇਂ ਧਰਮ ਦੇ ਨਾਮ ਪੁਰ ਇੱਕ ਵਧੀਆ ਕਿੱਤਾ ਕਰ ਰਹੀ ਹੈ । ਕੁੱਝ ਹੈ ਨੇ, ਜੋ ਕਾਫੀ ਪ੍ਰਤੀਸ਼ਤ ਵਧੀਆ ਕੰਮ ਕਰ ਰਹੇ ਹਨ, ਪਰ ਉਹ ਵੀ ਸਾਨੂੰ ਪ੍ਰਵਾਨ ਨਹੀਂ ਕਿਉਂਜੁ ਉਹ ਸਾਡੀਆਂ ਕੁੱਝ ਕੁ ਗੱਲਾਂ ਨਾਲ ਸਹਿਮਤ ਨਹੀਂ ਹਨ ।

ਬੱਸ ਆਹ! ਕੁੱਝ ਕੁ ਗੱਲਾਂ ਨੇ ਹੀ ਸਾਰਾ ਤਾਣਾ ਬਾਣਾ ਉਲਝਾਇਆ ਹੋਇਆ ਹੈ । ਸਿੱਖ ਜਾਂ ਸਿੱਖ ਜਥੇਬੰਦੀਆਂ ਦਾ ਉੰਨਾਂ ਜ਼ੋਰ ਉਸਾਰੂ ਪੱਖ ਵੱਲ ਨਹੀਂ ਲੱਗ ਰਿਹਾ ਜਿੰਨਾਂ ਜ਼ੋਰ ਆਪਣੇ ਨਾਲ ਹੀ ਧਰਮ ਪ੍ਰਚਾਰ ਲਈ ਯਤਨਸ਼ੀਲ ਸੰਸਥਾਵਾਂ ਦੇ ਵੱਕਾਰ ਨੂੰ ਰੋਲਣ ਲਈ ਲੱਗ ਰਿਹਾ ਹੈ । ਛੋਟੀਆਂ-ਛੋਟੀਆਂ ਗੱਲਾਂ ਨੂੰ ਲੈ ਕੇ ਅਸੀਂ ਆਪਸ ਵਿੱਚ ਲੜ-ਲੜ ਮਰ ਰਹੇ ਹਾਂ । ਉਹ ਹਾਲ ਬਣੀ ਪਈ ਹੈ ਕਿ, 'ਕੌਣ ਆਖੇ ਰਾਣੀਏ, ਅੱਗਾ ਢੱਕ' । ਹਰ ਗੱਲ ਨੂੰ ਨਕਾਰਾਤਮਕ ਲੈ ਰਹੇ ਹਾਂ ।

ਨੌਜਵਾਨ ਨਸ਼ਿਆਂ ਵਿੱਚ ਗਲਤਾਨ ਹੋ ਰਹੇ ਹਨ, ਸਿੱਖਾਂ ਘਰ ਜੰਮੇ ਦਾੜ੍ਹੀਆਂ-ਕੇਸ ਮੁੰਨਵਾ ਕੇ ਸਿੱਖੀ ਤੋਂ ਬਾਗੀ ਹੋ ਰਹੇ ਹਨ, ਦਸਤਾਰਾਂ-ਚੁੰਨੀਆਂ ਸਾਡੀ ਨੌਜਵਾਨੀ ਦੇ ਸਿਰਾਂ ਤੋਂ ਆਏ ਦਿਨ ਗਾਇਬ ਹੁੰਦੀਆਂ ਜਾ ਰਹੀਆਂ ਹਨ, ਗਰੀਬ ਸਿੱਖਾਂ ਦੇ ਬੱਚੇ ਪੜ੍ਹਾਈ ਤੋਂ ਮੁਥਾਜ ਹੋਏ ਪਏ ਹਨ, ਗਰੀਬ ਸਿੱਖ ਕੁੜੀਆਂ (ਢਾਡੀ ਬਲਬੀਰ ਸਿੰਘ ਬਹਿਲਾ ਦੀ ਬੇਟੀ ਵਾਂਗ) ਸਟੇਜਾਂ ਤੇ ਨੱਚਣ ਲਈ ਮਜਬੂਰ ਹੋ ਰਹੀਆਂ ਹਨ, ਨਾ ਸਾਡੇ ਬੱਚਿਆਂ ਲਈ

ਕੋਈ ਕਾਰੋਬਾਰ ਦਾ ਪ੍ਰਬੰਧ ਹੈ ਨਾ ਕੋਈ ਭਵਿੱਖ ਦਾ, ਨਾ ਹੀ ਕਦੇ ਸਿੱਖ ਜਵਾਨੀ ਜਿਹੜੀ ਜੇਲ੍ਹਾਂ ਵਿੱਚ ਹੀ ਬੁੱਢੜੀ ਹੋ ਰਹੀ ਹੈ ਉਸਦੀ ਰਿਹਾਈ ਦਾ ਪ੍ਰੋਗਰਾਮ ਹੈ, ਨਾ 84 ਦਾ ਇਨਸਾਫ ਕਰਵਾ ਸਕੇ, ਇਨਸਾਫ ਤਾਂ ਪਾਸੇ ਰਿਹਾ ਉਹ ਦੂਜਿਆਂ ਨੇ ਕਰਨਾ ਸੀ, ਅਸੀਂ ਤਾਂ ਜੋ ਆਪ ਕਰਨ ਵਾਲਾ ਕੰਮ ਸੀ (ਸੰਨ 84 ਦੇ ਸ਼ਹੀਦਾਂ ਦੀ ਇੱਕ ਯਾਦਗਾਰ), ਉਹ ਵੀ ਕਾਇਮ ਨਾ ਕਰ ਸਕੇ, ਹੋਰ ਕੀ ਕੀ ਲਿਖਾਂ ?

ਹਾਂ ਆਪਸ ਵਿੱਚ ਜੂੰਡੀਓ-ਜੂੰਡੀ ਹੋਣਾ ਹੋਵੇ ਤਾਂ ਸੱਭ ਤੋਂ ਮੋਹਰੀ ਹਾਂ । ਸਪੋਕਸਮੈਨ ਨੇ ਆਹ ਕਰਤਾ, ਭਾਵੇਂ ਸਾਨੂੰ ਪਤਾ ਪੰਜਾਬ ਵਿੱਚ ਹੋਰ ਕੋਈ ਮਾਂ ਦਾ ਪੁੱਤ ਨਹੀਂ ਜਿਹੜਾ ਜੋਗਿੰਦਰ ਸਿੰਘ ਵਾਂਗ, ਸਿੱਖਾਂ ਅਤੇ ਪੰਜਾਬ ਦੇ ਮੁੱਦਿਆਂ ਨੂੰ ਛਾਤੀ ਠੋਕ ਕੇ ਲੋਕਾਂ ਵਿੱਚ ਰੱਖ ਸਕੇ ।

ਨਾ ਹੀ ਕੋਈ ਹੋਰ ਜ਼ਰੀਆ ਹੈ ਜਿਸ ਨਾਲ ਸਿੱਖ ਕੌਮ ਦਾ ਮੈਸਜ (ਸਪੋਸਕਮੈਨ ਜਿੰਨੀ ਸਪੀਡ ਦੀ ਤਰ੍ਹਾਂ) ਸਿੱਖ ਕੌਮ ਜਾਂ ਪੰਜਾਬੀਆਂ ਅੱਗੇ ਰੱਖਿਆ ਜਾ ਸਕੇ, ਪਰ ਨਾ ਜੀ ਸਪੋਕਸਮੈਨ ਤਾਂ ਪੰਥ ਵਿਰੋਧੀ ਹੈ, ਸਾਡੇ ਕਈ ਲੇਖ ਨਹੀਂ ਛਾਪੇ ਉਸਨੇ, ਸਾਡਾ ਇਸ਼ਤਿਹਾਰ ਨਹੀਂ ਲਾਇਆ ਉਸਨੇ, ਉਸਨੇ ਆਹ ਕਰਤਾ, ਉਸਨੇ ਓਹ ਕਰਤਾ ।

ਸਿੱਖ ਮਿਸ਼ਨਰੀ ਕਾਲਜ, ਇਹ ਤਾਂ ਜੀ ਕੱਟੜ ਬੜਾ ਹੈ, ਕਿਉਂਕਿ ਸਿੱਖ ਰਹਿਤ ਮਰਿਯਾਦਾ ਤੇ ਪਹਿਰਾ ਜੁ ਦਿੰਦਾ ਹੈ । ਪਰ ਕਈਆਂ ਨੂੰ ਇਤਰਾਜ਼ ਹੈ ਕਿ ਇਹ ਗਰਮ ਮਸਲਿਆਂ ਵਿੱਚ ਚੁੱਪ ਕਿਉਂ ਰਹਿੰਦਾ ਹੈ, ਵਿਵਾਦਤ ਮੁੱਦੇ ਕਿਉਂ ਨਹੀਂ ਉਛਾਲਦਾ? ਭਾਵ ਕਿ ਇਹ ਵੀ ਇੱਕ ਦੂਜੇ ਦੀਆਂ ਲੱਤਾਂ ਖਿਚਣੀਆਂ ਸ਼ੁਰੂ ਕਰ ਦੇਵੇ ਤੇ ਜਿਹੜੇ ਸਿੱਖ ਫੁਲਵਾੜੀ ਬੁੱਕ ਹੋ ਰਹੇ ਹਨ, ਲਾਗਤ ਮਾਤਰਾ ਤੇ ਲਿਟਰੇਚਰ ਛੱਪ ਰਿਹਾ ਹੈ, ਦੋ ਸਾਲਾ ਪੱਤਰ ਵਿਹਾਰ ਕੋਰਸ ਵਾਲੇ ਪਾਸਿਉਂ ਵੀ ਕੰਮ ਰੁਕ ਜਾਵੇ ਪਰ ਆਹ ਕੁੱਝ ਸਿਆਣੇ ਸਿੱਖਾਂ ਲਈ ਇੱਕ ਵਾਰ ਉਲਝ ਜ਼ਰੂਰ ਜਾਵੇ।

ਇੱਕ ਧੜਾ ਉਠਿਆ ਜੀ ਸਿੱਖ ਰਹਿਤ ਮਰਿਯਾਦਾ ਬਦਲ ਦੇਵੋ, ਦੂਜਾ ਉਠਿਆ ਜੀ ਸੰਤਾਂ ਵਾਲੀ ਮਰਯਾਦਾ ਬਹਾਲ ਕਰੋ, ਤੀਜਾ ਉਠਿਆ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਾਂ ਹੋਂਦ ਹੀ ਨਹੀਂ ਸੀ ਤੇ ਨਾ ਹੀ ਹੈ, ਚੌਥਾ ਮੇਰੇ ਵਰਗਾ ਉਠਿਆ ਪੁਜਾਰੀਆਂ ਨੂੰ ਹਟਾਉ, ਪੰਜਵਾਂ ਮੇਰੇ ਖਿਲਾਫ ਉਠਿਆ, ਪੁਜਾਰੀ ਨਹੀਂ 'ਜਥੇਦਾਰ', 'ਸਿੰਘ ਸਾਹਿਬ' ਕਹੋ, ਛੇਵਾਂ ਉਠਿਆ 'ਇਕਵਾਕ ਪੱਟੀ ਨੇ ਫੇਸਬੁੱਕ ਤੇ ਵੱਖਰੇ ਪੋਜ਼ਾਂ ਵਿੱਚ ਫੋਟੋਆਂ ਕਿਉਂ ਖਿਚਵਾ ਕੇ ਲਗਾਈਆਂ ਹਨ?? ਸੱਤਵਾਂ ਉਠਿਆ ਮੈਂ ਭਾਈ ਰਾਜੋਆਂਣੇ ਦੀ ਪੂਰੀ ਹਿਮਾਇਤ ਕਰਦਾ ਹਾਂ, ਅੱਠਵਾਂ ਉਠਿਆ, ਜੀ! ਰਾਜੋਆਣਾ ਤਾਂ ਸਿਧਾਂਤਕ ਤੌਰ ਤੇ ਗਲਤ ਹੈ, ਨੌਵਾਂ ਉਠਿਆ ਡਾ. ਦਿਲਗੀਰ ਸਾਹਿਬ ਨੇ ਸਿੱਖ ਇਤਿਹਾਸ ਤੇ ਬਹੁਤ ਸੋਹਣਾ ਤੇ ਮਿਹਨਤ ਵਾਲਾ ਕੰਮ ਕੀਤਾ, ਦੱਸਵਾਂ ਉਠਿਆ ਲੈ!

ਡਾ. ਦਿਲਗੀਰ ਨੇ ਤਾਂ ਇਤਿਹਾਸ ਦੀਆਂ ਸਾਖੀਆਂ ਹੀ ਗਲਤ ਕਰ ਦਿੱਤੀਆਂ ਸੋ ਡਾ. ਦਿਲਗੀਰ ਦਾ ਇਤਿਹਾਸ ਤਾਂ ਸਾਰਾ ਗਲਤ ਹੈ (ਤਾਂ ਸਹੀ ਇਤਿਹਾਸ ਕਿੱਥੇ ਹੈ, ਕੌਣ ਲਿਖੇਗਾ ਉਸ ਕੋਲ ਜੁਆਬ ਨਹੀਂ) ਪਰ ਟੰਗ ਜਰੂਰ ਅੜਾਉਣੀ ਹੀ ਅੜਾਉਣੀ ਹੈ । ਇਸ ਤਰ੍ਹਾਂ ਇਹ ਗਿਣਤੀ ਗਿਆਰਾਂ, ਬਾਰਾਂ, ਤੇਰਾਂ..... ਸੈਂਕੜੇ ਤੇ ਹਜ਼ਾਰਾਂ ਤੋਂ ਵੀ ਟੱਪ ਜਾਵੇਗੀ, ਆਪਣੀ ਡੱਫਲੀ ਆਪਣਾ ਰਾਗ.... ਬੱਸ! !ਬੱਸ ਭੁੱਲ ਕੇ ਵੀ ਕਿਸੇ ਕੰਮ ਦੀ ਤਾਰੀਫ ਨਾ ਹੋ ਜਾਵੇ, ਨੁਕਤਾਚਿਨੀ ਕਰੀ ਜਾਣੀ, ਕਰੀ ਜਾਣੀ !!

ਕਿਉਂ ਨਹੀਂ ਅਸੀਂ ਨਿੱਜੀ ਤੋਹਮਤਬਾਜ਼ੀ ਨੂੰ ਛੱਡ ਕੇ ਪੰਥਕ ਹਿੱਤਾਂ ਲਈ ਸਾਂਝੇ ਹੋ ਕੇ ਸੋਚਦੇ । ਸਾਰੀਆਂ ਜਥੇਬੰਦੀਆਂ ਦੇ ਦੋ-ਦੋ, ਚਾਰ-ਚਾਰ ਚੰਗੇ ਕੰਮਾਂ ਤੇ ਹੱਥ ਕਿਉਂ ਨਹੀਂ ਮਿਲਾਉਂਦੇ, ਜਾਂ ਕਦੋਂ ਇੱਕ ਹੋਵਾਂਗੇ । ਜੋ ਵੀ ਆਪਣੇ ਆਪ ਨੂੰ ਸਹੀ ਸਿੱਧ ਕਰਨਾ ਚਾਹੁੰਦਾ ਹੈ, ਕਰੇ, ਪਰ ਦੂਜੇ ਨੂੰ ਨੀਵਾਂ ਕਿਉਂ ਦਿਖਾਉਣਾ ਚਾਹੁੰਦਾ ਹੈ?? ਨਿੱਕੀਆਂ-ਨਿੱਕੀਆਂ ਗੱਲਾਂ ਤੇ ਇੰਝ ਲੜ੍ਹਦੇ ਹਾਂ, ਜਿਵੇਂ ....ਬੱਸ। ਕੀ ਸਮਝਾਂ, ਕਿਸਨੂੰ ਸਮਝਾਵਾਂ ਤੇ ਕੀ ਸਮਝਾਵਾਂ ਅੱਜ ਤਾਂ ਇਹੀ ਮੂੰਹੋਂ ਨਿਕਲਿਆ 'ਦਾਤਾ ਉੱਲਝ ਗਈ ਊ ਤਾਣੀ"।

ਆਖੀਰ ਵਿੱਚ ਇੱਕ ਛੋਟੀ ਜਿਹੀ ਕਹਾਣੀ ਬਿਆਨ ਕਰਾਂਗਾ, ਜੋ ਸਾਡੇ ਵਰਗੇ ਚੌਧਰੀਆਂ ਲਈ ਇੱਕ ਹਲੂਣੇ ਵਾਂਗ ਲੱਗਦੀ ਹੈ, ਕਿ ਆਉ ਕੁੱਝ ਤਾਂ ਹਾਂ-ਪੱਖੀ ਕਰ ਲਈਏ ਨਹੀਂ ਤਾਂ ਫਿਰ ਇਹੀ ਹਾਲਤ ਬਣੀ ਰਹੇਗੀ ਸਾਡੀ........ਇੱਕ ਵਾਰ ਇੱਕ ਵਿਅਕਤੀ ਨੇ ਬਾਜ਼ਾਰ ਵਿੱਚੋਂ ਬੜਾ ਮਹਿੰਗਾ ਜਿਹਾ ਕੁੱਤਾ ਖ਼੍ਰੀਦਿਆ, ਉਸ ਕੁੱਤੇ ਦੀ ਖਾਸੀਅਤ ਸੀ ਕਿ ਉਹ ਪਾਣੀ ਉੱਪਰ ਤੁਰ ਸਕਦਾ ਸੀ । ਉਸਨੇ ਸੋਚਿਆ ਕਿ ਕਿੰਨੀ ਅਦੱਭੁੱਤ ਚੀਜ਼ ਹੈ, ਕਿਉਂ ਨਾ ਆਪਣੇ ਮਿੱਤਰ ਨਾਲ ਸਾਂਝੀ ਕਰਾਂ ਤੇ ਉਸਨੂੰ ਇਹ ਜਾਦੂ ਦਿਖਾਵਾਂ?

*ਬਾਕੀ ਸਫਾ 40 'ਤੇ*

# ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਦੀ ਦਾਸਤਾਨ- ਅੱਲ੍ਹਾ ਯਾਰ ਖ਼ਾਂ ਦੀ ਜ਼ੁਬਾਨੀ

ਡਾ. ਹਰਚੰਦ ਸਿੰਘ ਸਰਹਿੰਦੀ



*ਅੱਲ੍ਹਾ ਯਾਰ ਖ਼ਾਂ ਯੋਗੀ ਦੀ ਜ਼ੁਬਾਨੀ ਤੇ ਸ਼੍ਰੋਮਣੀ ਲਿਖਾਰੀ ਡਾ ਹਰਚੰਦ ਸਿੰਘ ਸਰਹਿੰਦੀ ਦੁਆਰਾ ਲਿਖਿਤ ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਦੀ ਦਾਸਤਾਨ 300 ਸਾਲ ਬੀਤ ਜਾਣ ਉਪਰੰਤ ਵੀ ਹਰ ਸਿੱਖ ਦੇ ਸੀਨੇ ਬਲੂੰਧਰਣ ਵਾਲੀ ਇੱਕ ਬਹੁਤ ਹੀ ਪਾਏਦਾਰ ਲਿਖਤ ਹੈ। ਅੱਜ ਦੇ ਨੌਜਵਾਨ ਵਰਗ ਲਈ ਸੇਧ ਦੇਣ ਵਾਲੀ ਇਸ ਦਾਸਤਾਨ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਵਲੋਂ ਲੜੀਵਾਰ ਸ਼ੁਰੂ ਕੀਤਾ ਜਾ ਰਿਹਾ ਹੈ। ਉਮੀਦ ਹੈ ਕਿ ਪਾਠਕ, ਖਾਸ ਕਰਕੇ ਨੌਜੁਆਨ ਪੀੜ੍ਹੀ ਇਸ ਤੋਂ ਪ੍ਰੇਰਣਾ ਲਵੇਗੀ।*

ਮੁੱਖ ਸੰਪਾਦਕ

ਸ਼ਹੀਦ ਕੌਮ ਦਾ ਕੀਮਤੀ ਸਰਮਾਇਆ ਹੁੰਦੇ ਹਨ। ਤਾਹੀਉਂ, ਜਿੰਦਾ ਕੌਮਾਂ ਆਪਣੇ ਸ਼ਹੀਦਾਂ ਦੀ ਯਾਦ ਨੂੰ ਸਦਾ ਆਪਣੇ ਹਿਰਦੇ ਵਿੱਚ ਵਸਾਈ ਰੱਖਦੀਆਂ ਹਨ। ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਵਾਸਤੇ ਅਕੀਦਤ ਨਹੀਂ ਰੱਖਦੀਆਂ ਜਾਂ ਆਪਣੇ ਸ਼ਹੀਦਾਂ ਪ੍ਰਤੀ ਅਕ੍ਰਿਤਘਣਤਾ ਵਿਖਾਉਂਦੀਆਂ ਹਨ, ਉਹ ਅਕਸਰ ਸਮੇਂ ਦੀ ਬੇਦਰਦ ਹਨ੍ਹੇਰੀ ਨਾਲ ਹੂੰਝੀਆਂ ਜਾਂਦੀਆਂ ਹਨ- ਮਰ ਮਿਟ ਜਾਂਦੀਆਂ ਹਨ।

ਸਿੱਖ ਆਪਣੇ ਸ਼ਹੀਦਾਂ ਨੂੰ ਬਹੁਤ ਸਤਿਕਾਰ ਦਿੰਦੇ ਹਨ, ਉਹ ਆਪਣੇ ਸ਼ਹੀਦਾਂ ਨੂੰ ਹਮੇਸ਼ਾ ਨਤਮਸਤਕ ਹਨ। ਇਹੋ ਕਾਰਨ ਹੈ ਕਿ ਸਿੱਖ ਅਰਦਾਸ ਵਿੱਚ ਅਣਗਿਣਤ ਸ਼ਹੀਦਾਂ ਨੂੰ ਸਮੂਹਿਕ ਰੂਪ ਵਿੱਚ ਬੜੀ ਸ਼ਰਧਾ ਨਾਲ ਯਾਦ ਕੀਤਾ ਜਾਂਦਾ ਹੈ। ਸੱਚ ਤਾਂ ਇਹ ਹੈ ਕਿ ਹਰ ਸਿੱਖ ਨੇ ਆਪਣੇ ਦਿਲ ਦਾ ਇੱਕ ਸਾਫ ਸੁਥਰਾ ਕੋਨਾ ਆਪਣੇ ਸ਼ਹੀਦਾਂ ਲਈ ਸੁਰੱਖਿਅਤ ਰੱਖਿਆ ਹੁੰਦਾ ਹੈ।

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ ਹੈ ਜਾਂ ਅਧਿਐਨ ਕੀਤਾ ਹੈ, ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ਼ ਹੋਵੇਗਾ ਕਿ ਤੱਤੀਆਂ ਤਵੀਆਂ ਨੇ, ਉੱਬਲਦੀਆਂ ਦੇਗਾਂ ਨੇ ਆਰੇ ਦੇ ਦੰਦਿਆਂ ਨੇ, ਚਰਖੜੀਆਂ ਦੀ ਘੂਕਰ ਨੇ, ਰੰਬੀਆਂ ਦੀਆਂ ਧਾਰਾਂ ਨੇ, ਸਰਹਿੰਦ ਦੀਆਂ ਨੀਹਾਂ ਨੇ, ਚਮਕੌਰ ਵਰਗੀਆਂ ਬੇਜੋੜ ਜੰਗਾਂ ਨੇ, ਭਖਦੇ ਹੋਏ ਲਾਲ ਗਰਮ ਜੰਬੂਰਾਂ ਨੇ ਅਤੇ ਧਾਰਮਿਕ ਕੱਟੜਵਾਦੀਆਂ ਵੱਲੋਂ ਸਮੇਂ-ਸਮੇਂ ਖੇਡੀ ਖ਼ੂਨ ਦੀ ਹੋਲੀ ਨੇ ਸਿੱਖਾਂ ਵਿੱਚ ਸਵੈਮਾਨਤਾ, ਸਵਧੀਨਤਾ, ਬੀਰ ਰਸ, ਚੜ੍ਹਦੀ ਕਲਾ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿੱਚ ਨਵੀਂ ਚੇਤਨਾ ਭਰ ਕੇ ਨਵਜੀਵਨ ਬਖਸ਼ਿਆ, ਸਹੀ ਜੀਵਨ-ਜਾਚ ਦੱਸੀ ਅਤੇ ਅਣਖ ਨਾਲ ਜਿਊਣਾ ਤੇ ਮਰਨਾ ਸਿਖਾਇਆ। ਗੋਕਲ ਚੰਦ ਨਾਰੰਗ ਅਨੁਸਾਰ- "ਸਿੱਖੀ ਦੇ ਅਸੂਲਾਂ ਅਤੇ ਸ਼ਹਾਦਤ ਦੀਆਂ ਘਟਨਾਵਾਂ ਨੇ ਭਾਰਤੀ ਕੌਮ ਰੂਪੀ ਕੱਚੇ ਲੋਹੇ ਨੂੰ ਫ਼ੌਲਾਦ ਵਿੱਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ। ਮੁਰਦਾ ਕੌਮ ਵਿੱਚ ਇੱਕ ਨਵੀਂ ਰੂਹ ਫੂਕ ਦਿੱਤੀ।" ਇਹੋ ਕਾਰਨ ਹੈ ਕਿ ਸਿੱਖ ਕੌਮ ਕੋਲ ਵੱਡੀ ਤੋਂ ਵੱਡੀ ਮੁਸੀਬਤ ਨਾਲ ਆਢਾ ਲੈਣ ਦਾ ਸਾਹਸ ਹੈ। ਸੱਚ ਤਾਂ ਇਹ ਹੈ ਕਿ "ਸਿੱਖ, ਸ਼ੇਰ ਦੀ ਗਾਰ ਵਿੱਚ ਜਾ ਕੇ ਉਸ ਨੂੰ ਲਲਕਾਰਨ ਦੀ ਸ਼ਕਤੀ ਤੇ ਹਿੰਮਤ ਰੱਖਦੇ ਹਨ।"- ਕਨਿੰਘਮ ਸ਼ੇਰ।

## ਅੱਲ੍ਹਾ ਯਾਰ ਖ਼ਾਂ ਜੋਗੀ ਅਤੇ ਉਸ ਦੀਆਂ ਰਚਨਾਵਾਂ:-

90 ਕੁ ਵਰ੍ਹੇ ਪਹਿਲਾਂ ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਨੇ ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਨੂੰ ਦੋ ਲੰਮੀਆਂ ਉਰਦੂ ਨਜ਼ਮਾਂ ਦੇ ਰੂਪ ਵਿੱਚ ਲਿਖ ਕੇ ਅਦਬੀ ਹਲਕਿਆਂ ਵਿੱਚ ਹਲਚਲ

ਮਚਾ ਦਿੱਤੀ ਸੀ। ਤੁਸੀਂ ਵੇਖੋਗੇ ਕੇ ਸ਼ਿਅਰ ਏਨਾ ਲੱਛੇਦਾਰ ਹੈ ਕਿ ਸਿੱਧਾ ਪਾਠਕ/ਸਰੋਤੇ ਦੇ ਦਿਲ ਵਿੱਚ ਲੱਥ ਜਾਂਦਾ ਹੈ।

ਜੋਗੀ ਜੀ ਨੇ ਸੰਨ 1913 ਈ. ਵਿੱਚ ਸਾਕਾ ਸਰਹਿੰਦ ਨੂੰ 'ਸ਼ਹੀਦਾਨਿ ਵਫ਼ਾ' ਨਾਂ ਹੇਠ ਆਪਣੀ ਕਲਮ ਵਿੱਚ ਢਾਲਿਆ ਅਤੇ ਇਸ ਤੋਂ ਦੋ ਸਾਲ ਬਾਅਦ ਸੰਨ, 1915 ਈ. ਵਿਚ ਚਮਕੌਰ ਸਾਹਿਬ ਦੇ ਸਾਕੇ ਨੂੰ "ਗੰਜਿ-ਸ਼ਹੀਦਾਂ" ਨਾਂ ਹੇਠ ਕਲਮ ਬੰਦ ਕੀਤਾ। ਇਨ੍ਹਾਂ ਦੋਵੇਂ ਨਜ਼ਮਾਂ ਵਿਚੋਂ ਕਰੁਣਾ ਤੇ ਬੀਰ ਰਸ ਡੁੱਲ੍ਹ-ਡੁੱਲ੍ਹ ਪੈਂਦਾ ਹੈ। ਨਜ਼ਮ ਦਾ ਇਹ ਵਿਸ਼ੇਸ਼ ਗੁਣ ਸਿੱਖਾਂ ਦੇ ਭਾਵਕ ਸੁਭਾਅ ਨੂੰ ਐਨ ਰਾਸ ਹੈ, ਯਾਨੀ ਇਹ ਨਜ਼ਮਾਂ ਸਿੱਖ ਮਨਾਂ ਨੂੰ ਇੱਕ ਖਾਸ ਤਰ੍ਹਾਂ ਦਾ ਸਕੂਨ ਦੇਂਦੀਆਂ ਹਨ। ਇਹੋ ਕਾਰਨ ਹੈ ਕਿ ਸਿੱਖ ਹਲਕਿਆਂ ਵਿੱਚ ਇਨ੍ਹਾਂ ਨਜ਼ਮਾਂ ਨੂੰ ਭਰਵਾਂ ਹੁੰਗਾਰਾ ਮਿਲਿਆ। ਵੈਸੇ, ਗ਼ੈਰ-ਸਿੱਖ ਹਲਕਿਆਂ ਵਿੱਚ ਵੀ ਇਨ੍ਹਾਂ ਨੂੰ ਪੜ੍ਹਿਆ ਤੇ ਸਲਾਹਿਆ ਗਿਆ। ਸ਼ਾਇਰ ਨੇ ਕਰੁਣਾ ਤੇ ਬੀਰ ਰਸਾਂ ਤੋਂ ਇਲਾਵਾ ਅਦਭੁਤ, ਰੌਦਰ ਤੇ ਭਿਆਨਕ ਰਸਾਂ ਦੀ ਬੜੀ ਸਿਆਣਪ ਤੇ ਮੁਹਾਰਤ ਨਾਲ ਵਰਤੋਂ ਕੀਤੀ ਹੈ। ਜਿੱਥੇ ਇਹ ਸਾਹਿਤਕ ਪੱਖੋਂ ਉੱਚ ਪੱਧਰੀਆਂ ਰਚਨਾਵਾਂ ਹਨ, ਉੱਥੇ ਇਤਿਹਾਸਕ ਕਸਵੱਟੀ 'ਤੇ ਪਰਖਿਆਂ ਵੀ ਖਰੀਆਂ ਉਤਰਦੀਆਂ ਹਨ। ਬੇਸ਼ੱਕ ਉਹ ਇੱਕ ਇਤਿਹਾਸਕਾਰ ਨਹੀਂ ਸੀ, ਪਰ ਸਿੱਖ ਧਰਮ ਤੇ ਇਤਿਹਾਸ ਬਾਰੇ ਉਸ ਨੂੰ ਡੂੰਘੀ ਜਾਣਕਾਰੀ ਹਾਸਲ ਸੀ। ਉਹ ਗੁਰੂ ਘਰ ਦਾ ਸ਼ਰਧਾਲੂ ਸੀ, ਜਿਸ ਕਾਰਨ ਕੱਟੜ ਇਸਲਾਮੀ ਵਿਚਾਰਾਂ ਦੇ ਧਾਰਨੀ ਲੋਕ ਉਨ੍ਹਾਂ ਨੂੰ ਪਸੰਦ ਨਹੀਂ ਸਨ ਕਰਦੇ।

ਆਓ! ਪਹਿਲਾਂ 'ਨਜ਼ਮ' ਸ਼ਬਦ ਦੇ ਅਰਥ ਸਪੱਸ਼ਟ ਕਰ ਲਈਏ। ਨਜ਼ਮ, ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ, ਮੋਤੀਆਂ ਨੂੰ ਇੱਕ ਧਾਗੇ ਵਿੱਚ ਪਰੋਣਾ। ਤੁਸੀਂ ਪੁਛੋਗੇ ਕਿ ਕਾਵਿ-ਖੇਤਰ ਵਿੱਚ ਨਜ਼ਮ ਦੇ ਕੀ ਅਰਥ ਬਣਦੇ ਹਨ? ਸੰਖੇਪ ਵਿੱਚ, ਇੱਕ ਖ਼ਾਸ ਵਜ਼ਨ ਤੋਲ ਵਿੱਚ ਤਰਤੀਬ ਦੇ ਕੇ ਪੇਸ਼ ਕੀਤੇ ਵਿਚਾਰਾਂ ਨੂੰ ਨਜ਼ਮ ਕਿਹਾ ਜਾਂਦਾ ਹੈ। ਤੁਸੀਂ ਵੇਖੋਗੇ ਕਿ ਅੱਲ੍ਹਾ ਯਾਰ ਖ਼ਾਂ ਦੀਆਂ ਨਜ਼ਮਾਂ, ਅਰਬੀ ਦੇ ਸ਼ਬਦ 'ਨਜ਼ਮ' ਦੀ ਰੂਹ ਨੂੰ ਸਾਕਾਰ ਕਰਦੀਆਂ ਹਨ। ਸੱਚਮੁੱਚ ਹੀ, ਇਸ ਸੂਫ਼ੀ ਸ਼ਾਇਰ ਨੇ ਰੇਸ਼ਮੀ ਧਾਗੇ ਵਿੱਚ ਕੀਮਤੀ ਮੋਤੀ ਪਰੋ ਦਿੱਤੇ ਹਨ।

ਬੇਸ਼ੱਕ ਸ਼ਾਇਰ ਨੇ ਇਨ੍ਹਾਂ ਨਜ਼ਮਾਂ ਵਿੱਚ ਅਰਬੀ ਤੇ ਫ਼ਾਰਸੀ ਦੇ ਸ਼ਬਦਾਂ ਦੀ ਕਾਫ਼ੀ ਵਰਤੋਂ ਕੀਤੀ ਹੈ, ਫਿਰ ਵੀ ਲਿਖਤਾਂ ਇੰਨੀਆਂ ਬੋਝਲ ਨਹੀਂ ਹਨ ਕਿ ਸਮਝ ਵਿੱਚ ਹੀ ਨਾ ਆਉਣ। ਹਿੰਦੀ, ਸੰਸਕ੍ਰਿਤ ਤੇ ਅੰਗਰੇਜ਼ੀ ਦੇ ਸ਼ਬਦ ਵੀ ਵੇਖੇ ਜਾ ਸਕਦੇ ਹਨ (ਪਰ ਇਨ੍ਹਾਂ ਦੀ ਗਿਣਤੀ ਨਾ-ਮਾਤਰ ਹੈ) ਜਿਵੇਂ ਭੁਸ (ਹਿੰਦੀ), ਖਵੱਈਆ (ਸੰਸਕ੍ਰਿਤ) ਅਤੇ ਪਲਟਨ (ਅੰਗਰੇਜ਼ੀ)।

ਸਰਹਿੰਦ ਤੇ ਚਮਕੌਰ ਸਾਹਿਬ ਦੇ ਸਾਕਿਆਂ ਨੇ ਅਨੇਕਾਂ ਕਵੀਆਂ ਤੇ ਲਿਖਾਰੀਆਂ ਨੂੰ ਇਸ ਵਿਸ਼ੇ 'ਤੇ ਲਿਖਣ ਲਈ ਪ੍ਰੇਰਿਆ। ਪੰਜਾਬੀ ਤੋਂ ਇਲਾਵਾ ਹਿੰਦੀ ਤੇ ਉਰਦੂ ਵਿੱਚ ਵੀ ਸਾਹਿਤ ਰਚਿਆ ਗਿਆ। ਇਸ ਸਬੰਧ ਵਿੱਚ ਹਿੰਦੀ ਦੇ ਕਵੀਆਂ ਵਿੱਚੋਂ ਮੈਥਲੀ ਸ਼ਰਨ ਗੁਪਤ ਦਾ ਨਾ ਜ਼ਿਕਰਯੋਗ ਹੈ। ਸਾਹਿਬਜ਼ਾਦਿਆਂ ਦੀ ਸ਼ਹਾਦਤ ਪ੍ਰਤੀ ਸ਼ਰਧਾ ਦੇ ਫੁੱਲ ਭੇਟ ਕਰਦਿਆਂ, ਕਵੀ ਲਿਖਦਾ ਹੈ:-

ਜਿਸ ਕੁਲ ਜਾਤਿ ਦੇਸ਼ ਕੇ ਬੱਚੇ, ਦੇ ਸਕਤੇ ਹੈਂ ਯੌਂ ਬਲੀਦਾਨ।
ਉਸ ਕਾ ਵਰਤਮਾਨ ਕੁਛ ਭੀ ਹੋ, ਪਰ ਭਵਿਸ਼ਯ ਹੈ ਮਹਾਂ ਮਹਾਨ।
(ਗੁਰੂ ਕੁਲ)

20ਵੀਂ ਸਦੀ ਦੇ ਉਰਦੂ ਸ਼ਾਇਰਾਂ ਵਿੱਚੋਂ, ਜੇਕਰ ਇੱਥੇ ਮਿਰਜ਼ਾ ਮੁਹੰਮਦ ਅਬਦੁਲ ਗ਼ਨੀ ਦੇ ਨਾਂ ਦਾ ਜ਼ਿਕਰ ਨਾ ਕੀਤਾ ਜਾਵੇ ਤਾਂ, ਮੈਂ ਸਮਝਦਾ ਹਾਂ, ਗੱਲ ਅਧੂਰੀ ਰਹਿ ਜਾਵੇਗੀ। ਮਿਰਜ਼ਾ ਮੁਹੰਮਦ ਅਬਦੁਲ ਗ਼ਨੀ ਨੇ 'ਜੌਹਰਿ ਤੇਗ' ਨਾਂ ਹੇਠ ਲਿਖੀ ਆਪਣੀ ਨਜ਼ਮ ਵਿੱਚ ਚਮਕੌਰ ਦੀ ਜੰਗ ਦਾ ਦਿਲ-ਟੁੰਬਵਾਂ ਵਰਣਨ ਕੀਤਾ ਹੈ। ਇਸ ਨਜ਼ਮ ਨੇ ਬਹੁਤ ਲੋਕ-ਪ੍ਰਯਿਤਾ ਹਾਸਲ ਕੀਤੀ। ਨਜ਼ਮ ਦੇ ਕੁਝ ਸ਼ਿਅਰ ਤੁਹਾਡੇ ਨਾਲ ਸਾਂਝੇ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਵੱਡਾ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ, ਆਪਣੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਸਨਮੁਖ ਹੋ ਕੇ ਰਣਤੱਤੇ ਵਿਚ ਜਾਣ ਦੀ ਆਗਿਆ ਮੰਗਦਾ ਹੈ:-

ਮੁਝ ਕੋ ਭੀ ਦੀਜੇ ਹੁਕਮ, ਕਿ ਜ਼ੌਹਰ ਦਿਖਾਉਂ ਮੈਂ।
ਜਾਏ ਬਲਾ ਸੇ ਜਾਨ ਪੇ, ਵਾਪਸ ਨਾ ਆਊਂ ਮੈਂ।
ਜੋਸ਼ ਸੇ ਮੈਦਾਂ ਮੇਂ ਕਦਮ ਕੋ ਬੜ੍ਹਾਊਂ ਮੈਂ।
ਭੂਚਾਲ ਕੀ ਤਰਹ ਸੇ ਜਹਾਂ ਕੋ ਹਲਾਊਂ ਮੈਂ।
ਨਾਮ ਕਾ ਅਜੀਤ ਹੂੰ ਜੀਤਾ ਨਾ ਜਾਊਂਗਾ।
ਜੀਤਾ ਤੋ ਖ਼ੈਰ ਹਾਰ ਕੇ, ਜੀਤਾ ਨਾ ਆਊਂਗਾ।
ਲੜਕੇ ਨੇ ਲੜ ਕੇ ਜਾਨ ਦੀ ਆਖ਼ਰ ਕੋ ਜੰਗ ਮੇਂ।
ਆਯਾ ਥਾ ਹੌਸਲੇ ਸੇ ਧਰਮ ਕੀ ਉਮੰਗ ਮੇਂ।

ਸਾਹਿਬਜ਼ਾਦੇ ਦੇ ਸ਼ਹੀਦ ਹੋ ਜਾਣੇ 'ਤੇ ਗੁਰੂ ਸਾਹਿਬ ਦੇ ਪ੍ਰਤੀਕਰਮ ਨੂੰ ਸ਼ਾਇਰ ਇਉਂ ਬਿਆਨ ਕਰਦਾ:-

ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਜੂੰਹੀ ਖ਼ਬਰ।

ਜਾਨਾ ਯਿ ਬਾਪ ਨੇ ਹੂਆ ਕਤਲ ਵੁਹ ਪਿਸਰ।
ਸ਼ੁਕਰ ਅਕਾਲ ਪੁਰਖ ਕਾ ਕ਼ੀਆ ਝਟ ਉਠਾ ਕੇ ਸਰ।
ਔਰ ਅਰਜ਼ ਕੀ ਕਿ ਬੰਦਾ ਪੇ ਕ੍ਰਿਪਾ ਕੀ ਕਰ ਨਜ਼ਰ।
ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੂਈ।
ਬੇਟੇ ਕੀ ਜਾਂ ਧਰਮ ਕੀ ਖ਼ਾਤਰ ਫ਼ਿਦਾ ਹੂਈ।

ਜ਼ਾਹਿਰ ਹੈ, ਸਾਹਿਬਜ਼ਾਦਿਆਂ ਦੀ ਸ਼ਹਾਦਤ ਨੇ ਕੇਵਲ ਸਿੱਖਾਂ ਨੂੰ ਹੀ ਨਹੀਂ, ਹਿੰਦੂਆਂ ਤੇ ਮੁਸਲਮਾਨਾਂ ਨੂੰ ਵੀ ਪ੍ਰਭਾਵਿਤ ਕੀਤਾ। ਤਾਹੀਉਂ, ਇਨ੍ਹਾਂ ਕੁਰਬਾਨੀਆਂ ਬਾਰੇ ਗ਼ੈਰ-ਸਿੱਖਾਂ ਨੇ ਵੀ ਦਿਲ ਦੀਆਂ ਗਹਿਰਾਈਆਂ 'ਚ ਉਤਰ ਕੇ ਸਾਹਿਤ ਰਚਨਾ ਕੀਤੀ ਹੈ।

ਮਿਰਜ਼ਾ ਮਹੁੰਮਦ ਅਬਦੁਲ ਗ਼ਨੀ ਦੀ ਉਪਰੋਕਤ ਨਜ਼ਮ ਦੀ ਜਿੰਨੀ ਵੀ ਤਾਰੀਫ਼ ਕੀਤੀ ਜਾਵੇ ਥੋੜ੍ਹੀ ਹੈ। ਉਂਝ ਵੀ ਸਿੱਖ ਜਗਤ ਦਾ ਇਹ ਸੁਭਾਅ ਹੈ ਕਿ ਉਨ੍ਹਾਂ ਪ੍ਰਤੀ ਹਮਦਰਦੀ ਦਾ ਪ੍ਰਗਟਾਵਾ ਕਰਨ ਵਾਲਿਆਂ ਜਾਂ 'ਹਾਅ ਦਾ ਨਾਅਰਾ' ਮਾਰਨ ਵਾਲਿਆਂ ਨੂੰ ਉਹ ਬੇਹੱਦ ਸਤਿਕਾਰ ਦੀ ਨਜ਼ਰ ਨਾਲ ਵੇਖਦੇ ਹਨ ਅਤੇ ਪੁਸ਼ਤਾਂ ਤੱਕ ਉਨ੍ਹਾਂ ਦੇ ਅਹਿਸਾਨਮੰਦ ਰਹਿੰਦੇ ਹਨ। ਖ਼ੈਰ!

ਜੇਕਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਹੁਣ ਤੱਕ ਲਿਖੀਆਂ ਗਈਆਂ ਕਾਵਿ-ਰਚਨਾਵਾਂ ਨੂੰ ਧਿਆਨਪੂਰਵਕ ਵੇਖਿਆ, ਘੋਖਿਆ ਤੇ ਵਿਚਾਰਿਆ ਜਾਵੇ ਤਾਂ ਨਿਸ਼ਚੇ ਹੀ ਇਹ ਤੱਥ ਉੱਭਰ ਕੇ ਸਾਹਮਣੇ ਆਵੇਗਾ ਕਿ ਜਿਨ੍ਹਾਂ ਸਿਖਰਾਂ ਨੂੰ ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਨੇ ਛੂਹਿਆ ਹੈ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਈਆਂ। ਜਿੱਥੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਬੇਮਿਸਾਲ ਹੈ, ਉੱਥੇ ਇਸ ਸ਼ਹਾਦਤ ਨੂੰ ਬਿਆਨ ਕਰਨ ਵਿੱਚ ਜੋਗੀ ਜੀ ਦੀ ਕਲਮ ਵੀ ਬੇਮਿਸਾਲ ਹੈ।ਕਾਵਿ-ਉਡਾਰੀ ਲੋਹੜੇ ਦੀ ਹੈ। ਗੱਲ ਕੀ, ਅੱਲ੍ਹਾ ਯਾਰ ਖ਼ਾਂ ਜੋਗੀ, ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਨੂੰ ਉਰਦੂ ਵਿਚ ਨਜ਼ਮਾਂ ਦੇ ਰੂਪ ਵਿੱਚ ਪੇਸ਼ ਕਰਨ ਵਾਲਾ ਇਕ ਅਜਿਹਾ ਸਿਦਕੀ ਸ਼ਾਇਰ ਹੈ, ਜਿਸ ਦਾ ਕੋਈ ਸਾਨੀ ਨਹੀਂ ਹੈ। ਬਕੌਲ ਸ਼ਾਇਰ:-

ਮੈਂ ਤਸ਼ਬੀਹ ਦੇਵਾਂ ਕਿਧੇ ਨਾਲ ਤੈਨੂੰ?
ਤੇਰਾ ਏਥੇ ਕੋਈ ਵੀ ਸਾਨੀ ਨਹੀਂ ਹੈ।

(ਸਾਧੂ ਸਿੰਘ ਹਮਦਰਦ ਦੀ ਗ਼ਜ਼ਲ ਦਾ ਉਕਤ ਸ਼ਿਅਰ ਉਨ੍ਹਾਂ ਵੱਲੋਂ ਪਤਾ ਨਹੀਂ ਕਿਸ ਨੂੰ ਮੁਖ਼ਾਤਿਬ ਸੀ, ਪਰ ਇੱਥੇ ਮੈਂ ਇਸ ਨੂੰ ਜੋਗੀ ਜੀ ਲਈ ਪ੍ਰਯੋਗ ਕਰਦਿਆਂ ਖ਼ੁਸ਼ੀ ਮਹਿਸੂਸ ਕਰਦਾ ਹਾਂ।)

ਮੁਸਲਮਾਨ ਸ਼ਾਇਰਾਂ ਵਿੱਚੋਂ ਸ਼ਾਹ ਮੁਹੰਮਦ (ਰਚੇਤਾ 'ਜੰਗਨਾਮਾ ਸਿੰਘਾਂ ਤੇ ਫਰੰਗੀਆਂ') ਤੋਂ ਬਾਅਦ ਅੱਲ੍ਹਾ ਯਾਰ ਖ਼ਾਂ ਜੋਗੀ ਨੇ ਸਿੱਖ ਮਨਾਂ ਦੇ ਦਰਦ ਨੂੰ ਸ਼ਿੱਦਤ ਨਾਲ ਮਹਿਸੂਸ ਕੀਤਾ ਹੈ। ਜੋਗੀ ਜੀ ਨੇ ਪੱਖਪਾਤ ਤੋਂ ਨਿਰਲੇਪ ਰਹਿ ਕੇ ਸ਼ਰਧਾ ਅਤੇ ਪਿਆਰ ਦੀਆਂ ਅਤਿ ਡੂੰਘਾਣਾਂ ਵਿੱਚ ਵਹਿ ਕੇ ਇਨ੍ਹਾਂ ਨਜ਼ਮਾਂ ਦੀ ਰਚਨਾ ਕੀਤੀ ਹੈ। ਬੇਸ਼ਕ ਪੰਜਾਬੀ ਕਾਵਿ-ਜਗਤ ਵਿੱਚ ਸ਼ਾਹ ਮੁਹੰਮਦ ਦਾ ਆਪਣਾ ਇਕ ਵਿਸ਼ੇਸ਼ ਸਥਾਨ ਹੈ ਪਰ ਮੇਰੀ ਜਾਚੇ, ਅੱਲ੍ਹਾ ਯਾਰ ਖ਼ਾਂ ਜੋਗੀ ਕਈ ਪੱਖਾਂ ਤੋਂ ਸ਼ਾਹ ਮੁਹੰਮਦ ਤੋਂ ਅੱਗੇ ਲੈ ਗਿਆ ਹੈ। ਅੱਲ੍ਹਾ ਯਾਰ ਖ਼ਾਂ ਦੀ ਤਾਂ ਗੱਲ ਹੀ ਕੁਝ ਹੋਰ ਏ।

ਜੋਗੀ ਜੀ ਦੀ ਜਨਮ ਮਿਤੀ ਅਤੇ ਸਥਾਨ ਬਾਰੇ ਕੋਈ ਪੱਕੀ ਜਾਣਕਾਰੀ ਉਪਲਬਧ ਨਹੀਂ ਹੈ। ਹਾਂ! ਇਹ ਗੱਲ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਉਹ ਅਨਾਰਕਲੀ ਲਾਹੌਰ ਦੇ ਵਸਨੀਕ ਸਨ ਅਤੇ ਉਨ੍ਹਾਂ ਦੇ ਪੂਰਵਜ਼ ਦੱਖਣੋਂ ਹਿਜ਼ਰਤ ਕਰਕੇ ਇੱਥੇ ਆਏ ਸਨ। ਉਹ ਲਾਹੌਰ ਦੀ ਇਕ ਜਾਣੀ-ਪਛਾਣੀ ਸ਼ਖ਼ਸੀਅਤ ਸਨ ਅਤੇ ਸਿੱਖ ਸੰਗਤਾਂ ਵਿੱਚ ਬਹੁਤ ਮਕਬੂਲ ਸਨ। ਪੇਸ਼ੇ ਵਜੋਂ ਉਹ ਹੋਰ ਕਾਰੋਬਾਰ ਦੇ ਨਾਲ-ਨਾਲ ਖਾਨਦਾਨੀ ਹਕੀਮ ਸਨ।

***ਜੋਗੀ ਜੀ ਦਾ ਸਿੱਖ ਧਾਰਮਿਕ ਦੀਵਾਨਾਂ ਨਾਲ ਜੁੜਨਾ:-***

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ ਦੇ ਅਵਸਰ 'ਤੇ ਡੇਰਾ ਸਾਹਿਬ ਲਾਹੌਰ ਵਿਖੇ ਸਜੇ ਦੀਵਾਨ ਵਿੱਚ ਅੱਲ੍ਹਾ ਯਾਰ ਖ਼ਾਂ ਜੋਗੀ ਨੇ ਪਹਿਲੀ ਵੇਰ ਸਿੱਖ ਸਟੇਜ 'ਤੇ ਪੰਚਮ ਪਾਤਸ਼ਾਹ ਦੀ ਸ਼ਹੀਦੀ ਨੂੰ ਬਿਆਨ ਕਰਦੀ ਆਪਣੀ ਨਜ਼ਮ ਦਿਲਕਸ਼ ਆਵਾਜ਼ ਵਿੱਚ ਗਾ ਕੇ ਪੜ੍ਹੀ ਅਤੇ ਖ਼ੂਬ ਰੰਗ ਬੰਨ੍ਹਿਆ ਤੇ ਵਾਹ-ਵਾਹ ਖੱਟੀ। ਸੰਗਤਾਂ ਨੇ ਮਾਇਆ ਦਾ ਮੀਂਹ ਵਰ੍ਹਾਅ ਦਿੱਤਾ। ਬੱਸ, ਇਸ ਤੋਂ ਬਾਅਦ ਜੋਗੀ ਜੀ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ- ਉਹ ਸਿੱਖ ਧਾਰਮਿਕ ਦੀਵਾਨਾਂ ਤੇ ਜੋੜ ਮੇਲਿਆਂ ਦੀਆਂ ਸਟੇਜਾਂ ਦਾ ਇੱਕ ਅਨਿੱਖੜਵਾਂ ਅੰਗ ਬਣ ਗਏ। ਉਹ ਨਨਕਾਣਾ ਸਾਹਿਬ ਤੋਂ ਲੈ ਕੇ ਦਿੱਲੀ ਤੱਕ ਸਿੱਖ ਸਮਾਗਮਾਂ ਵਿੱਚ ਹਾਜ਼ਰ ਹੋ ਕੇ ਗੁਰੂ ਘਰ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੇ ਰਹੇ। ਸਰਹਿੰਦ ਤੇ ਚਮਕੌਰ ਸਾਹਿਬ ਵਿਖੇ, ਸਾਲਾਨਾ ਸ਼ਹੀਦੀ ਜੋੜ ਮੇਲਿਆਂ ਦੇ ਅਵਸਰ 'ਤੇ ਉਹ ਬਾਕਾਇਦਗੀ ਨਾਲ ਹਾਜ਼ਰ ਹੁੰਦੇ ਅਤੇ ਸੰਗਤਾਂ ਨੂੰ ਨਿਹਾਲ ਕਰਦੇ। ਜਦੋਂ ਜੋਗੀ ਜੀ, ਪਿਆਰ ਤੇ ਸ਼ਰਧਾ ਵਿੱਚ ਗੜੁੱਚ ਹੋ ਕੇ, ਆਪਣੀ ਸੁਰੀਲੀ ਆਵਾਜ਼ ਵਿੱਚ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਵਰਣਨ ਕਰਦੇ ਤਾਂ ਦੀਵਾਨ

ਵਿੱਚ ਸੰਨਾਟਾ ਛਾ ਜਾਂਦਾ ਅਤੇ ਸ਼ਰਧਾਲੂਆਂ ਦੀਆਂ ਅੱਖਾਂ ਵਿੱਚੋਂ ਅੱਥਰੂ ਵਹਿ ਤੁਰਦੇ। ਸੱਚ ਤਾਂ ਇਹ ਹੈ ਕਿ ਕਰੁਣਾ ਤੇ ਬੀਰ ਰਸ ਨੇ ਜੋਗੀ ਜੀ ਦੇ ਕਲਾਮ ਨੂੰ ਸਿਖਰਾਂ 'ਤੇ ਪਹੁੰਚਾ ਦਿੱਤਾ ਹੈ।

ਤੁਸੀਂ ਪੜ੍ਹ ਚੁੱਕੇ ਹੋ ਕਿ ਜੋਗੀ ਜੀ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੂੰ 'ਸ਼ਹੀਦਾਨਿ-ਵਫ਼ਾ' ਅਤੇ ਵੱਡੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੂੰ 'ਗੰਜਿ-ਸ਼ਹੀਦਾਂ' ਨਾਂ ਹੇਠ ਕਲਮਬੰਦ ਕੀਤਾ। 'ਸ਼ਹੀਦਾਨਿ-ਵਫ਼ਾ' ਅਤੇ 'ਗੰਜਿ-ਸ਼ਹੀਦਾਂ' ਦੇ ਕਰਮਵਾਰ 110 ਅਤੇ 117 ਬੰਦ ਹਨ। ਹਰ ਬੰਦ ਦੇ 6,6 ਮਿਸਰੇ ਹਨ। ਸ਼ਾਇਰ ਨੇ ਇਨ੍ਹਾਂ ਨਜ਼ਮਾਂ ਨੂੰ ਮਰਸੀਏ ਦੀ ਭਾਵਪੂਰਤ ਅਤੇ ਦਿਲ ਟੁੰਬਵੀਂ ਸ਼ੈਲੀ ਵਿੱਚ ਕਲਮਬੰਦ ਕੀਤਾ ਹੈ। 'ਗੰਜਿ-ਸ਼ਹੀਦਾਂ' ਮਰਸੀਆ ਗੋਈ ਦਾ ਇਕ ਸ਼ਾਨਦਾਰ ਨਮੂਨਾ ਪੇਸ਼ ਕਰਦੀ ਹੈ।

ਦੋਵੇਂ ਨਜ਼ਮਾਂ ਦੇ ਸਿਰਲੇਖ, ਜੋਗੀ ਜੀ ਦੀ ਸਿਆਣਪ ਅਤੇ ਸਾਹਿਤਕ ਸੂਝ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦੇ ਹਨ। 'ਗੰਜਿ-ਸ਼ਹੀਦਾਂ' ਦਾ ਅਰਥ ਹੈ, ਉਹ ਥਾਂ ਜਿੱਥੇ ਸਾਹਿਬਜ਼ਾਦੇ ਸ਼ਹੀਦ ਹੋਏ। ਬੇਸ਼ਕ ਗੰਜ ਦਾ ਅਰਥ ਖਜ਼ਾਨਾ ਹੁੰਦਾ ਹੈ, ਪਰ ਇੱਥੇ ਇਸ ਸ਼ਬਦ ਤੋਂ ਸਥਾਨ ਸੂਚਕ ਦੇ ਅਰਥ ਲਏ ਗਏ ਹਨ, ਜਿਵੇਂ ਦਿੱਲੀ ਦਾ ਗੁਰਦੁਆਰਾ ਸੀਸ ਗੰਜ, ਰਕਾਬ ਗੰਜ, ਲਖਨਊ ਦਾ ਹਜ਼ਰਤ ਗੰਜ ਆਦਿ। ਇਵੇਂ ਹੀ ਸਾਕਾ ਸਰਹਿੰਦ ਬਾਰੇ ਲਿਖੀ ਨਜ਼ਮ ਦਾ ਨਾਂ 'ਸ਼ਹੀਦਾਨਿ-ਵਫ਼ਾ' ਵੀ ਬੜਾ ਢੁਕਵਾਂ ਹੈ। "ਜਿਸ ਤਰ੍ਹਾਂ ਭਗਵਾਨ ਰਾਮ ਨੇ ਮਰਜਾਦਾ ਦਾ ਅਨੇਕ ਰੂਪ ਵਿੱਚ ਪਾਲਣ ਕਰਕੇ ਮਰਯਾਦਾ ਪੁਰਸ਼ੋਤਮ ਦੀ ਪਦਵੀਂ ਪ੍ਰਾਪਤ ਕੀਤੀ, ਇਸੇ ਤਰ੍ਹਾਂ ਭੁਜੰਗੀ ਸ਼ਹੀਦਾਂ ਨੇ ਵਫ਼ਾ ਦੇ ਪੁਤਲੇ ਬਣ ਕੇ ਸ਼ਹੀਦਾਨਿ-ਵਫ਼ਾ ਦਾ ਲਕਬ ਧਾਰਨ ਕੀਤਾ। ਉਨ੍ਹਾਂ ਆਪਣੇ ਸ਼ਹੀਦ ਦਾਦੇ ਗੁਰੂ ਤੇਗ ਬਹਾਦਰ ਨਾਲ ਵਫ਼ਾ ਕੀਤੀ, ਆਪਣੇ ਵਰਿਆਮ ਅਕੇਲੇ ਪਿਤਾ ਨਾਲ ਵਫ਼ਾ ਕੀਤੀ....। ਇਉਂ ਜੋਗੀ ਜੀ ਦਾ 'ਸ਼ਹੀਦਾਨਿ-ਵਫ਼ਾ' ਦਾ ਲਕਬ ਬਿਲਕੁਲ ਬਰਹੱਕ ਹੈ।" - ਗਿਆਨੀ ਲਾਲ ਸਿੰਘ, ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਤ ਪੁਸਤਕ, 'ਸ਼ਹੀਦਾਨਿ-ਵਫ਼ਾ' ਦੇ ਮੁੱਖ ਬੰਦ ਵਿੱਚੋਂ।

ਆਓ! ਹੁਣ ਅੱਲ੍ਹਾ ਯਾਰ ਖ਼ਾਂ ਜੋਗੀ ਦੀਆਂ ਨਜ਼ਮਾਂ ਨੂੰ ਆਧਾਰ ਮਿੱਥ ਕੇ ਸਰਹਿੰਦ ਤੇ ਚਮਕੌਰ ਸਾਹਿਬ ਦੇ ਸਾਕਿਆਂ ਨੂੰ ਇੱਕ ਸਿਲਸਿਲੇਵਾਰ ਢੰਗ ਨਾਲ ਵਿਚਾਰੀਏ। ਪਹਿਲਾਂ, 'ਸ਼ਹੀਦਾਨਿ-ਵਫ਼ਾ' ਨੂੰ ਅਧਾਰ ਬਣਾ ਕੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੂੰ ਬਿਆਨ ਕੀਤਾ ਜਾਵੇਗਾ, ਯਾਨੀ ਨਜ਼ਮ ਦੇ ਕੁਝ ਚੋਣਵੇਂ ਸ਼ਿਆਰਾਂ ਨੂੰ ਲਿਖਤ ਦੇ ਚੌਖਟੇ ਵਿੱਚ ਥਾਉਂ-ਥਾਈਂ ਟਿਕਾਇਆ ਜਾਵੇਗਾ।

*ਸਾਕਾ ਸਰਹਿੰਦ*:-

ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇੱਕ ਲਹੂ ਭਿਜਿਆ ਕਾਂਡ ਸਾਡੇ ਜ਼ਿਹਨ ਵਿੱਚ ਉੱਭਰ ਆਉਂਦਾ ਹੈ-ਸਰਹਿੰਦ ਦੀ 'ਖ਼ੂਨੀ ਦੀਵਾਰ' ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਫਿਰ ਇਸ ਦੁਖਾਂਤ ਤੇ ਉਪਜਿਆ ਦਰਦ, ਜੋ ਹਰ ਪੰਜਾਬੀ ਨੂੰ ਪੀੜ੍ਹੀ-ਦਰ-ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਹਾਉਕਾ ਬਣ ਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ।

ਦਰਅਸਲ ਕੁੱਝ ਘਟਨਾਵਾਂ ਅਜਿਹੀਆਂ ਵੀ ਹੁੰਦੀਆਂ ਹਨ ਜਿਨ੍ਹਾਂ ਦਾ ਦੁਖਾਂਤ ਸਮੁੱਚੀ ਕੌਮ ਦਾ ਦੁਖਾਂਤ ਹੋ ਨਿੱਬੜਦਾ ਹੈ ਅਤੇ ਉਸ ਦੁਖਾਂਤ ਨਾਲ ਹੋਏ ਜ਼ਖ਼ਮ ਹਮੇਸ਼ਾ ਰਿਸਦੇ ਰਹਿੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫ਼ਤਹਿ ਸਿੰਘ (7 ਸਾਲ) ਨੂੰ ਸਰਹਿੰਦ ਵਿਖੇ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦੀ ਘਟਨਾ (ਸਾਕਾ ਸਰਹਿੰਦ) ਵੀ ਇੱਕ ਅਜਿਹਾ ਹੀ ਦੁਖਾਂਤ ਹੈ ਜਿਸ ਨੇ ਸਿੱਖ ਮਨਾਂ 'ਤੇ ਡੂੰਘਾ ਪੱਛ ਮਾਰਿਆ। ਇੱਕ ਵੇਰ ਤਾਂ ਸਮੁੱਚਾ ਸਿੱਖ ਜਗਤ ਝੰਜੋੜਿਆ ਗਿਆ। "ਉਹ ਕਿਹੋ ਜਿਹਾ ਵਕਤ ਤੇ ਕਿਹਾ ਭਿਆਨਕ ਸਮਾਂ ਹੋਵੇਗਾ, ਜਿਸ ਦਾ ਹਾਲ ਸੁਣ ਕੇ ਅੱਜ ਵੀ ਤਬੀਅਤ ਬੇਚੈਨ ਹੋ ਜਾਂਦੀ ਹੈ, ਕਲੇਜਾ ਮੂੰਹ ਨੂੰ ਆਉਂਦਾ ਹੈ ਤੇ ਦਿਲ ਲਹੂ ਦੇ ਅੱਥਰੂ ਕੇਰਨ ਲੱਗ ਪੈਂਦਾ ਹੈ।"-ਦੌਲਤ ਰਾਏ, 'ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ,'ਪੰਨਾ179।

ਸਿੱਖ ਸੁਭਾਅ ਨੂੰ ਨੇੜਿਓਂ ਵੇਖਣ ਤੇ ਸਮਝਣ ਵਾਲਾ ਵਿਅਕਤੀ ਇਸ ਘਟਨਾ ਦੇ ਸਿੱਖ ਮਨਾਂ ਤੇ ਉਕਰੇ ਗੂੜ੍ਹੇ ਜ਼ਖ਼ਮਾਂ ਦੀ ਚੀਸ ਨੂੰ ਅੱਜ ਮਹਿਸੂਸ ਕਰ ਸਕਦਾ ਹੈ। ਇਹੋ ਕਾਰਨ ਹੈ ਕਿ ਸਰਹਿੰਦ ਦੀ ਦਾਸਤਾਨ ਦਾ ਸਬਕ, ਹਰ ਸਿੱਖ ਅੰਤਰ-ਪ੍ਰੇਰਣਾ ਸਦਕਾ ਆਪਣੇ ਬੱਚਿਆਂ ਨੂੰ ਛੋਟੀ ਉਮਰੇ ਹੀ ਦੇਣਾ ਸ਼ੁਰੂ ਕਰ ਦਿੰਦਾ ਹੈ। ਉੱਧਰ, ਸਿੱਖ ਬੱਚਾ ਵੀ ਹੋਸ਼ ਸੰਭਾਲਦੇ ਹੀ ਸਰਹਿੰਦ ਦਾ ਸਾਕਾ ਕੰਠ ਕਰ ਲੈਂਦਾ ਹੈ।

ਉਂਝ ਤਾਂ ਅੰਗਿਆਰ ਵਾਂਗ ਭਖਦਾ ਸਿੱਖ ਇਤਿਹਾਸ ਆਪਣੀ ਬੁੱਕਲ ਵਿੱਚ ਅਜਿਹੀਆਂ ਬੇਮਿਸਾਲ ਗਾਥਾਵਾਂ, ਘਟਨਾਵਾਂ ਤੇ ਘੱਲੂਘਾਰਿਆਂ ਨੂੰ ਸਮੇਟੀ ਬੈਠਾ ਹੈ, ਜਿਨ੍ਹਾਂ ਨੂੰ ਪੜ੍ਹਨ ਤੇ ਸੁਣਨ

ਵਾਲਾ ਵਿਅਕਤੀ ਆਪ-ਮੁਹਾਰੇ ਅਸ਼-ਅਸ਼ ਕਰ ਉੱਠਦਾ ਹੈ, ਪਰ ਇਨ੍ਹਾਂ ਵਿੱਚੋਂ ਸਾਕਾ ਸਰਹਿੰਦ ਦਾ ਉਭਰਵਾਂ ਸਥਾਨ ਹੈ, ਭਾਵ ਇਹ ਘਟਨਾ ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀ ਹੈ। ਇਸ ਘਟਨਾ ਦੇ ਤਿੱਖੇ ਪ੍ਰਤੀਕਰਮ ਵਜੋਂ ਸਿੱਖਾਂ ਦੇ ਮਨਾਂ ਅੰਦਰ ਸਮੇਂ ਦੀ ਹਕੂਮਤ ਵਿਰੁੱਧ ਗੁੱਸੇ ਤੇ ਨਫਰਤ ਦੀ ਅੱਗ ਭੜਕ ਉੱਠੀ ਅਤੇ ਸਿੱਖਾਂ ਦੇ ਸੰਘਰਸ਼ ਨੇ ਇੱਕ ਕ੍ਰਾਂਤੀਕਾਰੀ ਲਹਿਰ ਅਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ। ਸਿੱਟੇ ਵਜੋਂ ਪੰਜਾਬ ਅੰਦਰ ਅਸਥਿਰਤਾ ਅਤੇ ਰਾਜਸੀ ਉੱਥਲ-ਪੁੱਥਲ ਦਾ ਮਾਹੌਲ ਪੈਦਾ ਹੋ ਗਿਆ। ਦੂਜੇ ਸ਼ਬਦਾਂ ਵਿੱਚ, ਸ਼ਹਾਦਤ ਦੀ ਇਸ ਬੇਨਜ਼ੀਰ ਘਟਨਾ ਨੇ ਸਿੱਖਾਂ ਨੂੰ ਮੁਗ਼ਲਾਂ ਵਿਰੁੱਧ ਲਾਮਬੰਧ ਕਰਨ ਲਈ ਠੋਸ ਆਧਾਰ ਮੁਹੱਈਆ ਕੀਤਾ। ਸੱਚ ਤਾਂ ਇਹ ਹੈ ਕਿ ਸਾਕਾ ਸਰਹਿੰਦ ਨੇ ਸਿੱਖ ਸੋਚ ਤੇ ਫ਼ਲਸਫ਼ੇ ਨੂੰ ਨਵੀਆਂ-ਨਕੋਰ ਸੇਧਾਂ ਦਿੱਤੀਆਂ। ਮਿਸਾਲ ਵਜੋਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਲਕਾਰ ਦੇ ਰੂਪ ਵਿੱਚ ਦਿੱਤਾ ਗਿਆ ਇਹ ਨਵਾਂ ਨਾਅਰਾ:-

"ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ॥22॥"

(ਜ਼ਫ਼ਰਨਾਮਾ)

ਸਿੱਖ ਸੋਚ ਦਾ ਇੱਕ ਅਨਿੱਖੜਵਾਂ ਅੰਗ ਬਣ ਕੇ ਰਹਿ ਗਿਆ। ਇਸ ਨਵੀਂ ਸੋਚ ਦੇ ਫ਼ਲਸਫ਼ੇ ਨੇ ਸਿੱਖਾਂ ਨੂੰ ਕ੍ਰਾਂਤੀਕਾਰੀ ਬਣਾ ਦਿੱਤਾ। ਜ਼ਰਾ ਧਿਆਨ ਦੇਣਾ। ਇਹ ਸਾਕਾ ਸਰਹਿੰਦ ਦੀ ਹੀ ਦੇਣ ਹੈ ਕਿ ਸਿੱਖ ਕੌਮ ਕੋਲ ਵੱਡੀ ਤੋਂ ਵੱਡੀ ਆਫ਼ਤ ਦੇ ਟਾਕਰੇ ਲਈ ਚੌੜਾ ਸੀਨਾ, ਸਹਿਣਸ਼ੀਲਤਾ, ਠਰ੍ਹੰਮਾ ਤੇ ਵਿਸ਼ਾਲ ਦਿਲ ਹੈ, ਸਭ ਕੁੱਝ ਲੁਟਾ ਅਤੇ ਸਿਰਾਂ ਦੀ ਬਾਜ਼ੀ ਲਾ ਕੇ, ਆਪਣੀ ਚਾਲ ਤੁਰਦੇ ਰਹਿਣਾ ਇਸ ਕੌਮ ਦੀ ਫ਼ਿਤਰਤ ਬਣ ਚੁੱਕੀ ਹੈ। ਗੱਲ ਕੀ, ਸਾਕਾ ਸਰਹਿੰਦ, ਸਿੱਖਾਂ ਨੂੰ ਅਣਖ ਤੇ ਗ਼ੈਰਤ ਨਾਲ ਜਿਊਣ ਦਾ ਬਲ ਪ੍ਰਦਾਨ ਕੀਤਾ ਕਰਦਾ ਹੈ। ਇਤਿਹਾਸ ਗਵਾਹ ਹੈ ਕਿ ਸਾਕਾ ਸਰਹਿੰਦ ਤੋਂ ਲਗਪਗ 4-5 ਸਾਲਾਂ ਬਾਅਦ ਜਦੋਂ ਸਿੱਖ ਹੱਥਾਂ ਵਿੱਚ ਸ਼ਮਸ਼ੀਰ ਲੈ ਕੇ ਮੈਦਾਨ ਵਿੱਚ ਨਿੱਤਰੇ ਤਾਂ ਤਖ਼ਤਾਂ ਤੇ ਤਾਜ਼ਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ, ਯਾਨੀ ਬਾਬਰ ਕਿਆਂ ਨੂੰ ਬਾਬੇਕਿਆਂ ਅੱਗੇ ਝੁਕਣਾ ਪਿਆ। ਇਸ ਤਰ੍ਹਾਂ ਸਾਕਾ ਸਰਹਿੰਦ ਦੀ 'ਕੁੱਖ' ਵਿੱਚੋਂ ਇੱਕ ਉੱਦਮੀ, ਉਤਸ਼ਾਹੀ, ਸਿਦਕੀ ਅਤੇ ਆਤਮ-ਵਿਸ਼ਵਾਸੀ ਕੌਮ ਨੂੰ ਬੱਲ ਮਿਲਿਆ। ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ਼ ਹੋਵੇਗਾ ਕਿ ਸਾਕਾ ਸਰਹਿੰਦ ਤੋਂ ਬਾਅਦ ਸਿੱਖ ਉਸ ਸ਼ਾਹ ਰਾਹ 'ਤੇ ਹੋ ਤੁਰੇ ਜੋ ਉਨ੍ਹਾਂ ਨੂੰ ਸਿੱਧਾ ਸਿੱਖ ਰਾਜ ਦੀ ਕਾਇਮੀ ਵੱਲ ਲੈ ਜਾ ਰਿਹਾ ਸੀ। ਖ਼ੈਰ!

ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਮੰਦਭਾਗੀ ਘਟਨਾ ਨੂੰ ਮੁਗ਼ਲ ਹਕੂਮਤ ਦੇ ਜ਼ਬਰ, ਜ਼ੁਲਮ ਤੇ ਧਾਰਮਿਕ ਹੱਠ-ਧਰਮੀ ਦੀ ਸਿਖ਼ਰ ਕਿਹਾ ਜਾ ਸਕਦਾ ਹੈ। ਮਾਸੂਮ ਜਿੰਦਾਂ ਤੇ ਅਜਿਹਾ ਕਹਿਰ ਢਹਿੰਦਾ ਵੇਖ ਕੇ ਧਰਤੀ ਮਾਂ ਨੇ ਵੀ ਲੰਮਾਂ ਹਾਉਕਾ ਭਰਿਆ ਹੋਵੇਗਾ। ਸੱਚ-ਮੁੱਚ ਹੀ, "ਧਰਤੀ ਮਾਂ ਨੇ ਕਦੇ ਨਾ ਵੇਖੀ, ਇਹ ਹੋਣੀ ਕੀ ਹੋਈ!"- ਮਹਿੰਦਰ ਸਿੰਘ ਮਾਨੂੰਪੁਰੀ।

ਸਾਕਾ ਸਰਹਿੰਦ ਜ਼ੁਲਮ ਉੱਤੇ ਨਿਆਂ ਦੀ ਫ਼ਤਹਿ, ਝੂਠ ਉੱਤੇ ਸੱਚ ਦੀ ਫ਼ਤਹਿ, ਜਬਰ ਉੱਤੇ ਸਬਰ ਦੀ ਫ਼ਤਹਿ ਅਤੇ ਲਾਲਚ ਉੱਤੇ ਤਿਆਗ ਦੀ ਫ਼ਤਹਿ ਦਾ ਪ੍ਰਤੀਕ ਹੈ। ਅਜਿਹੀਆਂ ਘਟਨਾਵਾਂ ਦੇ ਪ੍ਰਤੀਕਰਮ ਵਜੋਂ ਜਦੋਂ ਕੌਮਾਂ ਕਰਵਟ ਲੈਂਦੀਆਂ ਹਨ ਤਾਂ ਇਤਿਹਾਸ ਵੀ ਥਰਥਰਾਉਣ ਲਗਦਾ ਹੈ। ਦਰਅਸਲ, ਇਹੋ ਜਿਹੀਆਂ ਇਤਿਹਾਸਕ ਘਟਨਾਵਾਂ ਹੀ ਕੌਮਾਂ ਨੂੰ ਜ਼ਿੰਦਾ ਰੱਖਦੀਆਂ ਹਨ, ਕਿਉਂਕਿ:-

***"ਕਤਲਿ ਹੁਸੈਨ ਦਰਅਸਲ, ਮਰਗਿ ਯਜ਼ੀਦ ਥਾ। ਇਸਲਾਮ ਜ਼ਿੰਦਾ ਹੋਤਾ ਹੈ, ਹਰ ਕਰਬਲਾ ਕੇ ਬਾਅਦ।"***

(ਇਕਬਾਲ) (ਸਰਹਿੰਦ ਦਾ ਖ਼ੂਨੀ ਸਾਕਾ, ਸਿੱਖਾਂ ਦੀ ਕਰਬਲਾ ਦੀ ਕਹਾਣੀ ਹੀ ਤਾਂ ਹੈ!)

ਆਓ! ਗੱਲ ਨੂੰ ਅੱਗੇ ਤੋਰਨ ਤੋਂ ਪਹਿਲਾਂ, 'ਸ਼ਹਾਦਤ' ਸ਼ਬਦ ਦੇ ਅਰਥ ਸਪੱਸ਼ਟ ਕਰ ਲਈਏ। ਸ਼ਹਾਦਤ, ਸੂਰਮਿਆਂ ਦੇ ਅਧਿਕਾਰ ਖੇਤਰ ਵਿੱਚ ਆਉਣ ਵਾਲੀ ਕਿਰਿਆ ਹੈ। ਸ਼ਹੀਦ ਹੋਣ ਵਾਲਾ ਸੂਰਮਾ, ਸੱਚਾਈ ਇਨਸਾਫ਼ ਅਤੇ ਹੱਕ ਉਪਰ ਡਟ ਕੇ ਪਹਿਰਾ ਦਿੰਦਾ ਹੋਇਆ ਆਪਣੀ ਜਾਨ ਦੀ ਬਾਜ਼ੀ ਲਗਾ ਦਿੰਦਾ ਹੈ। ਨੋਟ ਕਰੋ! ਸ਼ਹੀਦ ਦੀ ਮੌਤ ਉੱਤੇ ਫ਼ਤਹਿ ਦਾ ਨਾਂ ਹੈ, ਸ਼ਹਾਦਤ, ਜਦ ਕਿ ਮੌਤ ਦੀ ਮਨੁੱਖ ਉੱਤੇ ਫ਼ਤਹਿ ਨੂੰ ਮਰਨਾ ਕਿਹਾ ਜਾਂਦਾ ਹੈ। ਦੂਜਾ, ਸ਼ਹਾਦਤ ਜਿੱਤ ਦੀ ਪ੍ਰਤੀਕ ਹੈ, ਕਿਉਂਕਿ "ਜੋ ਮਹਾਨ ਉਦੇਸ਼ ਲਈ ਮਰਦੇ ਹਨ, ਉਨ੍ਹਾਂ ਦੀ ਕਦੇ ਵੀ ਹਾਰ ਨਹੀਂ ਹੁੰਦੀ।" ਸੋ ਸਾਹਿਬਜ਼ਾਦਿਆਂ ਦੀ ਸ਼ਹਾਦਤ ਮੁਗ਼ਲਾਂ 'ਤੇ ਜਿੱਤ ਦੀ ਪ੍ਰਤੀਕ ਹੈ।

*ਬਾਕੀ ਸਫ਼ਾ 33'ਤੇ*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰ. ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ



## ਘੋਨੇ ਸਿਰ

ਵਸਤਰ ਵਾਲਿਆਂ ਦੇ ਵਸਤਰ ਲਾਹ ਲਓਗੇ,
ਨੰਗਾ ਕਰੋਗੇ ਭਲਾ ਕੀ ਨੰਗਿਆਂ ਨੂੰ?
ਮੰਜ਼ਿਲ ਮਿਥ ਕੇ ਰਸਤਾ ਫੜੋ ਅਪਣਾ,
ਛੱਡੋ ਦੋਸਤੋ! ਪੁੱਠਿਆਂ ਪੰਗਿਆਂ ਨੂੰ।
ਝੂਰ ਝੂਰ ਕੇ ਵਕਤ ਗਵਾਓ ਕਾਹਤੋਂ?
ਕਿਵੇਂ ਫੜੋਗੇ ਵੇਲਿਆਂ ਲੰਘਿਆਂ ਨੂੰ?
ਗੱਲਾਂ ਨਾਲ ਨਹੀਂ ਕੈਲਵੀ ਪੇਟ ਭਰਦਾ,
ਘੋਨੇ ਸਿਰਾਂ ਤੇ ਫੇਰੋ ਨਾ ਕੰਘਿਆਂ ਨੂੰ।

## ਤੋਰ ਵੇਖੋ!

ਭੈੜੇ ਗੁੰਡੇ, ਬਦਨਾਮ, ਬਦਕਾਰ ਬੰਦੇ,
ਹੋ ਜਾਣ ਜੇ ਤਕੜੇ ਬਲਵਾਨ ਯਾਰੋ।
ਸਮਝੋ ਤਦੋਂ ਸਰਕਾਰ ਕਮਜ਼ੋਰ ਹੋ ਗਈ,
ਖ਼ਤਰੇ ਵਿੱਚ ਹੈ ਦੇਸ਼ ਦੀ ਆਨ ਯਾਰੋ।
ਸੱਚ, ਖੰਭ ਲਾ ਕੇ ਓਥੋਂ ਉੱਡ ਜਾਂਦਾ,
ਹੁੰਦਾ ਝੂਠ ਹੀ ਝੂਠ ਪ੍ਰਧਾਨ ਯਾਰੋ।
ਤੋਰ ਬੰਦੇ ਦੀ ਕੈਲਵੀ ਦੱਸ ਦੇਂਦੀ,
ਬੁੱਢਾ ਠੇਰਾ ਉਹ, ਜਾਂ ਹੈ ਜਵਾਨ ਯਾਰੋ।

## ਰੱਬਾ! ਜਾਗ!

ਕਿੱਥੇ ਲੁਕ ਕੇ ਬੈਠਾਂ ਹੈਂ ਰੱਬ ਜੀ। ਤੂੰ?
ਮੇਰੀ ਗੱਲ ਸੁਣਦੈਂ ਤਾਂ ਫਿਰ ਬੋਲ ਰੱਬਾ।
ਤੇਰਾ ਬੰਦਾ, ਫਿਰ ਬਾਂਦਰ ਦਾ ਪੁੱਤ ਬਣਿਐਂ
ਵੇਖ! ਕੁਦਰਤ ਨੂੰ ਰਿਹਾ ਏ ਰੋਲ ਰੱਬਾ।
ਜੇ ਤੂੰ ਰੋਕਿਆ ਨਾ ਏਹਨੂੰ ਟੋਕਿਆ ਨਾ,
ਕਰੂ ਤੇਰੇ ਵੀ ਸਿਰ ਇਹ ਗੋਲ ਰੱਬਾ।
ਜਾਗ! ਨੀਂਦ ਚੋਂ ਕੈਲਵੀ ਕੂਕਦਾ ਏ,
ਕੀ ਮੈਂ ਹੋਰ ਵਜਾਵਾਂ ਢੋਲ ਰੱਬਾ?

## ਬੇਫਿਕਰੀ

ਬੋਤਲ ਠੇਕੇ ਤੋਂ ਲੈ ਤੇ ਸੁੱਟ ਅੰਦਰ
ਜੇਕਰ ਅਕਲ ਦੀ ਤੈਨੂੰ ਨਹੀਂ ਲੋੜ ਮਿੱਤਰਾ।
ਅਕਲ ਆਦਮੀ ਨੂੰ ਬੜਾ ਤੰਗ ਕਰਦੀ,
ਬਾਂਹ, ਟੰਗ ਏਹਦੀ ਫੜ ਕੇ ਤੋੜ ਮਿੱਤਰਾ।
ਜੋ ਤੂੰ ਚਾਹੇਂ ਕਰਨਾ, ਉਹ ਨਹੀਂ ਕਰਨ ਦੇਂਦੀ
ਏਹਨੂੰ ਦੇ ਬੇਹੋਸ਼ੀ 'ਚ ਰੋੜ੍ਹ ਮਿੱਤਰਾ।
ਭੰਗ ਪੋਸਤ ਅਫੀਮ ਛਕ ਕੈਲਵੀ ਤੂੰ,
ਫਿਕਰ ਰੋਜ਼ੀ ਤੇ ਰੋਟੀ ਦਾ ਛੋੜ ਮਿੱਤਰਾ।

## ਪੋਹਲੀ

ਹਿੰਮਤ ਹੁਣ ਰੁਪੈ ਵਿੱਚ ਰਹੀ ਕੋਈ ਨਾ
ਨਸਲ ਮੁੱਕ ਗਈ ਵੇਖ! ਚੁਆਨੀਆਂ ਦੀ।
ਕੁੱਖਾਂ ਵਿੱਚ ਹੁਣ ਧੀਆਂ ਦਾ ਕਤਲ ਹੁੰਦਾ,
ਕਦਰ ਰਹੀ ਨਾ ਦਾਦੀਆਂ ਨਾਨੀਆਂ ਦੀ।
ਨਾਗ਼-ਵਲ ਹੈ ਪਾਇਆ ਬੀਮਾਰੀਆਂ ਨੇ,
ਨਸ਼ਿਆਂ ਚੂਸ ਲਈ ਰੱਤ ਜੁਆਨੀਆਂ ਦੀ।
ਕੌਣ ਕੈਲਵੀ ਖੇਤ ਵਿੱਚ ਧਰਮ ਬੀਜੇ?
ਪੋਹਲੀ ਕਹਿਰ ਦੀ ਏਥੇ ਸ਼ੈਤਾਨੀਆਂ ਦੀ।

9878381474

# ਕਾਵਿ ਕਿਆਰੀ

## ਪੱਥਰਾਂ ਵਿਚ ਨਾ ਸਿੱਖੀ ਗਵਾਚ ਜਾਏ

ਪੈਸਾ ਲਾ ਲਿਆ ਬਹੁਤ ਗੁਰਦੁਆਰਿਆਂ ਤੇ,
ਆਉ ਸਿੱਖੀ ਦੀ ਕੁੱਝ ਸੰਭਾਲ ਕਰੀਏ।
ਬਾਣੀ ਉਦੇਸ਼ ਦਾ ਸਾਰੇ ਪ੍ਰਸਾਰ ਕਰੀਏ,
ਗੁਰਮੁਖ ਰੂਹਾਂ ਦੀ ਕਿਤਿਉਂ ਭਾਲ ਕਰੀਏ।
ਨਿਸ਼ਾਨ ਝੂਲਦੇ ਨੇ ਅੱਜ ਬਹੁਤ ਉਚੇ,
ਉਚਾ ਅਪਣਾ ਕੁੱਝ ਕਿਰਦਾਰ ਕਰੀਏ।
ਕਲਸ਼ ਸੋਨੇ ਦੇ ਗੁਰੂ ਘਰ ਚਮਕਦੇ ਨੇ,
ਸਿੱਖਾਂ ਚੋਂ ਅਗਿਆਨ ਦਾ ਦੂਰ ਅੰਧਿਆਰ ਕਰੀਏ।
ਪੱਥਰ ਢੋ ਲਿਆ ਮੁਕਰਾਨੇ ਦਾ ਬਹੁਤ ਸਾਰਾ,
ਸੀਮਿੰਟ ਸਰੀਆ ਨਾ ਹੋਰ ਬਰਬਾਦ ਕਰੀਏ।
ਗੁਰੂ ਘਰਾਂ ਦੇ ਪ੍ਰਬੰਧਕੋ ਬੇਨਤੀ ਹੈ,
ਸਿੱਖ ਫੁੱਲਵਾੜੀ ਨੂੰ ਫੇਰ ਆਬਾਦ ਕਰੀਏ।
ਪੱਥਰਾਂ ਵਿਚ ਨਾ ਸਿੱਖੀ ਗਵਾਚ ਜਾਏ,
ਸਿੱਖੀ ਸਿਖਿਆ ਗੁਰ ਵੀਚਾਰ ਕਰੀਏ।
ਗੁਰਮਤਿ ਗਿਆਨ ਮਨਾਂ 'ਚ' ਵਸਾ ਲਈਏ,
ਲੋੜ -ਵੰਦਾਂ ਦੀ ਸੇਵਾ ਅਖਿਤਿਆਰ ਕਰੀਏ।
ਮੂੰਹ ਗਰੀਬ ਦਾ, ਗੋਲਕ ਗੁਰੂ ਦੀ,
ਇਸ ਉਪਦੇਸ਼ ਨੂੰ ਹਮੇਸ਼ ਧਿਆਨ ਧਰੀਏ।
ਹਰ ਗੁਰੂ-ਘਰ ਨਾਲ ਹੋਵੇ ਦਵਾਖਾਨਾ,
ਸਕੂਲ, ਕਾਲਜਾਂ ਰਾਹੀਂ ਕੁੱਝ ਗਿਆਨ ਕਰੀਏ।
ਕਾਰ ਸੇਵਾ ਰਾਹੀਂ ਮੇਟ ਨਿਸ਼ਾਨੀਆਂ ਨੂੰ,
ਸਿੱਖ ਵਿਰਾਸਤ ਦਾ ਨਾ ਘਾਣ ਕਰੀਏ।
ਪੈਸਾ ਕੌਮ ਦਾ, ਨੁਕਸਾਨ ਵੀ ਕੌਮ ਦਾ,
ਇਹ, ਨਾ ਹੋਵੇ, ਕੁੱਝ ਧਿਆਨ ਕਰੀਏ।
ਬਿਲਡਿੰਗਾਂ ਗੁਰੂ ਘਰਾਂ ਦੀਆਂ ਬਹੁਤ ਬਣ ਗਈਆਂ,
ਏਥੇ ਆਉਣ ਵਾਲੇ ਵੀ ਕੁੱਝ ਤਿਆਰ ਕਰੀਏ।
"ਸੁਰਿੰਦਰ" ਵਾਪਸ ਮੋੜ ਗੁਰੂ ਤੋਂ ਟੁਟਿੱਆਂ ਨੂੰ,
ਪੰਥ 'ਚ' ਰਲਾ ਕੇ ਫੇਰ ਸਰਦਾਰ ਕਰੀਏ।



ਸੁਰਿੰਦਰ ਸਿੰਘ,'ਖਾਲਸਾ'
94662-66708

## ਸਾੜੇ ਦੀ ਅੱਗ ਜਿੱਥੇ ਬਲਦੀ

ਈਰਖਾ ਸਾੜਦੀ ਬੰਦੇ ਨੂੰ ਸਭ ਨੂੰ ਇਹ ਸਮਝਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ ਪਿਆਰ ਦੇ ਨਾਲ ਬੁਝਾਈ ਜਾ।
ਕਿਸੇ ਦੀ ਪ੍ਰਾਪਤੀ ਉੱਤੇ ਠੰਡੇ ਹੌਂਕੇ ਜੋ ਹੈ ਭਰਦਾ।
ਕਿਸੇ ਦਾ ਕੁੱਝ ਵਿਗਾੜ ਨਾ ਸਕੇ,ਆਪਣਾ ਨੁਕਸਾਨ ਆਪੇ ਕਰਦਾ।
ਤਨੋਂ ਮਨੋਂ ਮਿਹਨਤ ਕਰਕੇ ਆਪਣਾ ਕੰਮ ਵਧਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ .............
ਭੁਲਕੇ ਈਰਖਾ ਆ ਵੀ ਜਾਵੇ, ਕੁੱਝ ਵੀ ਉਹਨੂੰ ਖਾਣ ਨਾ ਦੇਵੀਂ।
ਭੁੱਖੀ ਮਰਦੀ ਆਪੇ ਤਰਜੂ, ਨਾਲ ਵੀ ਕੁੱਝ ਲਿਜਾਣ ਨਾ ਦੇਵੀਂ।
ਜਿੰਨੀ ਤੈਥੋਂ ਦੂਰ ਹੈ ਭਜਦੀ, ਓਨੀ ਦੂਰ ਭਜਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ .............
ਕੱਲੀ ਈਰਖਾ ਕਿਤੇ ਨਾ ਆਵੇ, ਨਫ਼ਰਤ ਸਾੜਾ ਨਾਲ ਲਿਆਵੇ।
ਨਵੇਂ ਨਰੋਏ ਤਨ ਨੂੰ ਇਹ, ਨਵੇਂ-ਨਵੇਂ ਰੋਗ ਪਈ ਲਾਵੇ।
ਤਿੰਨੇ ਵੱਡੇ ਦੁਸ਼ਮਣ ਤੇਰੇ, ਮਨ ਨੂੰ ਤੂੰ ਸਮਝਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ .............
ਈਰਖਾ ਵਾਲੇ ਬੰਦੇ ਦਾ ਦਿਮਾਗ ਵੀ ਭੈੜਾ ਬਣਦਾ ਏ।
ਓਹਦੇ ਜਾਲ 'ਚ ਉਲਝੇ ਕੋਈ, ਕੋਝੇ ਤਾਣੇ ਤਣਦਾ ਏ।
ਖੁਸ਼ੀ ਵੰਡਾਇਆਂ ਵਧਦੀ ਹੈ ਵਧੀਆ ਢੰਗ ਨਾ ਵਧਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ .............
ਈਰਖਾ, ਸਾੜਾ ਨਫ਼ਰਤ ਜਦੋਂ ਮਨ ਤੇ ਕਾਬੂ ਪਾ ਜਾਵੇ।
ਬੰਦੇ ਨੂੰ ਹਥਿਆਰ ਚੁਕਾਕੇ, ਬੰਦੇ ਤੋਂ ਬੰਦਾ ਮਰਵਾ ਜਾਵੇ।

ਮਾਰਨ ਵਾਲਾ ਤਿਲ-ਤਿਲ ਮਰਦਾ, ਹਰ ਦਿਮਾਗ 'ਚ ਪਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ .............
ਤਨ ਦੇ ਸੋਹਣੇ ਜੰਗਲ ਵਿੱਚ, ਈਰਖਾ ਕਰੇ ਮਨ ਦਾ ਸ਼ਿਕਾਰ।
ਮਨ ਜਦੋਂ ਵੀ ਕਾਬੂ ਆਵੇ, ਆਵਣ ਰੋਗ ਬੇਸ਼ੁਮਾਰ।
ਸੜ ਕੇ ਕੋਈ ਸੁਆਹ ਨਾ ਹੋ, ਜੇ ਐਸਾ ਹੋਕਾ ਲਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ .............
ਮੁਕਾਬਲੇ ਦਾ ਉਸਾਰੂ ਢੰਗ, ਜਿਨ੍ਹਾਂ ਵੀ ਅਪਣਾਇਆ ਹੈ।
ਮਨ ਦੀ ਲੋਚਾ ਕਰਕੇ ਪੂਰੀ, ਉੱਚਾ ਰੁਤਬਾ ਪਾਇਆ ਹੈ।
ਆਪ ਤੋਂ ਜੋ ਮਹਾਨ ਬਣੇ ਨੇ, ਉਹਨਾਂ ਦੇ ਗੁਣ ਗਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ .............
ਤਿੰਨੋਂ ਤੇਰੀ ਜਾਨ ਦੇ ਦੁਸ਼ਮਣ, ਚੰਗੀ ਤਰ੍ਹਾਂ ਸਮਝਾ ਦਿੱਤੇ।
ਅਮਰੀਕ ਤਲਵੰਡੀ ਵਾਲੇ ਨੇ ਤਾਂ, ਆਪਣੇ ਫਰਜ਼ ਨਿਭਾ ਦਿੱਤੇ
ਇਹਨਾਂ ਕੋਲੋਂ ਬਚਕੇ ਤੂੰ, ਆਪਣੀ ਡਫਲੀ ਵਜਾਈ ਜਾ।
ਸਾੜੇ ਦੀ ਅੱਗ ਜਿੱਥੇ ਬਲਦੀ .............



ਅਮਰੀਕ ਸਿੰਘ ਤਲਵੰਡੀ
9463542896

## ਗੀਤ

ਐਸਾ ਚੁੱਭਿਆ ਹਾਕਿਮ ਨੂੰ ਇਨਕਾਰ ਸ਼ਹੀਦਾਂ ਦਾ।
ਤੱਤੀ ਤਵੀ 'ਤੇ ਬੈਠਾ ਹੈ ਸਰਦਾਰ ਸ਼ਹੀਦਾਂ ਦਾ।
ਕਿਹਾ ਚੰਦੂ ਨੇ ਨਾਈ! ਤੂੰ ਕੀ ਕਹਿਰ ਕਮਾ ਆਇਆ,
ਮਹਿਲਾਂ ਦੀ ਇੱਟ ਗੰਦੀ ਨਾਲੀ ਦੇ ਵਿੱਚ ਲਾ ਆਇਆ,
ਸੰਗਤ ਨੇ ਜਦ ਹੰਕਾਰੀ ਲਈ ਹੁਕਮ ਸੁਣਾ ਦਿੱਤਾ,
ਗੁਰਾਂ ਨੇ ਚੰਦੂ ਦੀ ਧੀ ਦਾ ਰਿਸ਼ਤਾ ਠੁਕਰਾ ਦਿੱਤਾ।
ਤੀਰ ਇਹ ਹੋਇਆ ਉਹਦੇ ਜਿਗਰ ਤੋਂ ਪਾਰ ਸ਼ਹੀਦਾਂ ਦਾ,
ਤੱਤੀ ਤਵੀ 'ਤੇ ਬੈਠਾ ਹੈ ਸਰਦਾਰ ਸ਼ਹੀਦਾਂ ਦਾ।
ਜਾਬਰ ਚੁੱਲ੍ਹੇ ਹੇਠਾਂ ਅੱਗ ਮਚਾਈ ਜਾਂਦਾ ਸੀ,
ਸਤਿਗੁਰ ਵੀ ਗੁਰ ਚਰਨਾਂ ਵਿੱਚ ਲੋ ਲਾਈ ਜਾਂਦਾ ਸੀ,
ਜ਼ਾਲਿਮ ਤੱਤਾ ਰੇਤਾ ਸਿਰ ਤੇ ਪਾਈ ਜਾਂਦਾ ਸੀ,
ਸਤਿਗੁਰ ਵੀ ਸੁਰ ਤਾਲ 'ਚ ਬਾਣੀ ਗਾਈ ਜਾਂਦਾ ਸੀ,
ਲੱਗਿਆ ਜਾਪੇ ਤਵੀ ਤੇ ਹੀ ਦਰਬਾਰ ਸ਼ਹੀਦਾਂ ਦਾ,
ਤੱਤੀ ਤਵੀ 'ਤੇ ਬੈਠਾ ਹੈ ਸਰਦਾਰ ਸ਼ਹੀਦਾਂ ਦਾ।
ਸਾਈਂ ਮੀਆਂ ਮੀਰ ਵੀ ਤੱਪਦੀ ਲੋਹ ਤਕ ਆਇਆ ਸੀ,
ਲੌਰ ਦੀ ਇੱਟ ਨਾਲ ਇੱਟ ਵਜਾ ਦਾਂਗਾ ਫ਼ਰਮਾਇਆ ਸੀ,
ਗੁਰਾਂ ਨੇ ਭਾਣਾ ਮੰਨਣ ਦਾ ਉਪਦੇਸ਼ ਸੁਣਾਇਆ ਸੀ,
ਹੁਕਮ ਆਪਦਾ ਸਿਰ ਮੱਥੇ ਕਹਿ ਸੀਸ ਝੁਕਾਇਆ ਸੀ,
ਸਮਝ ਗਿਆ ਕੀ ਹੁੰਦਾ ਹੈ ਕਿਰਦਾਰ ਸ਼ਹੀਦਾਂ ਦਾਂ,
ਤੱਤੀ ਤਵੀ 'ਤੇ ਬੈਠਾ ਹੈ ਸਰਦਾਰ ਸ਼ਹੀਦਾਂ ਦਾ।
ਭਾਵੇਂ ਬਦਨ ਗੁਰੂ ਅਰਜਨ ਦਾ ਛਾਲੇ ਛਾਲੇ ਸੀ,
ਭਾਣਾ ਮੀਠਾ ਲਾਗੇ ਦੇ ਅੰਦਾਜ਼ ਨਿਰਾਲੇ ਸੀ,
ਸਿਰ ਉੱਚਾ ਕਰ ਮਰਨਾ ਦੱਸਿਆ ਇਸ ਕੁਰਬਾਨੀ ਨੇ,
ਚਰਨ ਬੰਦਨਾ ਕੀਤੀ ਜਦ ਰਾਵੀ ਦੇ ਪਾਣੀ ਨੇ,
ਕੁਰਬਾਨੀ ਬਣਦੀ ਹੈ ਗਲ ਦਾ ਹਾਰ ਸ਼ਹੀਦਾਂ ਦਾ।
ਤੱਤੀ ਤਵੀ 'ਤੇ ਬੈਠਾ ਹੈ ਸਰਦਾਰ ਸ਼ਹੀਦਾਂ ਦਾ।
ਐਸਾ ਚੁੱਭਿਆ ਹਾਕਿਮ ਨੂੰ ਇਨਕਾਰ ਸ਼ਹੀਦਾਂ ਦਾ।
ਤੱਤੀ ਤਵੀ 'ਤੇ ਬੈਠਾ ਹੈ ਸਰਦਾਰ ਸ਼ਹੀਦਾਂ ਦਾ।



ਸਰਦਾਰ ਪੰਛੀ
9417091668

## ਦੱਸੋ ਭਲਾ ਕੀ ਫੂਕਣਾ?

ਲੋਕੋ ਏਹੋ ਜਿਹੇ ਚੰਦਰੇ ਰਿਵਾਜ ਨੂੰ,
ਦੱਸੋ ਭਲਾਂ ਕੀ ਫੂਕਣਾ?
ਕੁੜੀ ਮਾਰ ਜੋ ਬਣਾਉਦਾ ਏ ਸਮਾਜ ਨੂੰ,
ਦੱਸੋ ਭਲਾਂ ਕੀ ਫੂਕਣਾ?
ਦਾਨ ਐਵੇਂ ਆਖੀ ਜਾਈਏ ਇਸ ਕੁੱਤੇ ਧੰਦੇ ਨੂੰ,
ਲੋਭੀ ਅਤੇ ਲਾਲਚੀ ਬਣਾਉਂਦਾ ਜਿਹੜਾ ਬੰਦੇ ਨੂੰ।
ਕੀਤਾ ਰੀਸ ਦੀ ਘੜੀਸ ਇਸ ਕਾਜ ਨੂੰ,
ਦੱਸੋ ਭਲਾਂ ਕੀ ਫੂਕਣਾ?
ਮਰਜ਼ ਨੂੰ ਦਿੱਤਾ ਆਪਾਂ ਫ਼ਰਜ਼ ਦਾ ਦਰਜ਼ਾ,
ਇਸ ਦੇ ਲਈ ਚੁੱਕਿਆ ਨਾ ਲੱਥੇ ਸਿਰੋਂ ਕਰਜ਼ਾ।

ਭਾਵੇਂ ਮਰ ਜਾਈਏ ਮੋੜਦੇ ਵਿਆਜ ਨੂੰ,
ਦੱਸੋ ਭਲਾਂ ਕੀ ਫੂਕਣਾ?
ਤਾਹੀਓ ਲੋਕੀਂ ਕੁੜੀਆਂ ਨੂੰ ਕੁੱਖਾਂ ਚੋਂ ਉਜਾੜਦੇ।
ਬਹੁਤੀਆਂ ਵਿਆਹ ਦੇ ਪਿਛੋਂ ਤੇਲ ਪਾਕੇ ਸਾੜਦੇ,
ਕਈ ਰੱਖਦੇ ਨੇ ਰਾਜ਼ ਇਸ ਰਾਜ ਨੂੰ।
ਦੱਸੋ ਭਲਾਂ ਕੀ ਫੂਕਣਾ?
ਪਾਪੀ, ਅਪਰਾਧੀ ਇਸ ਖ਼ੂਨ ਪੀਣੇ ਦੈਂਤ ਦਾ,
ਰਲਕੇ ਸਫ਼ਾਇਆ ਕਰੋ ਜੱਗ ਚੋਂ ਡਕੈਤ ਦਾ,
'ਸ਼ਾਨ' ਲੈਣਾ ਦੇਣਾ ਬੰਦ ਕਰੋ ਦਾਜ ਨੂੰ,
ਦੱਸੋ ਭਲਾਂ ਕੀ ਫੂਕਣਾ?



ਹਰਬੰਸ ਸਿੰਘ ਸ਼ਾਨ
9878573068

## ਮਾਵਾਂ ਦੇ ਪਿਆਰ ਬਿਨ੍ਹਾਂ

ਉੱਠ ਜਾਂਦੀਆਂ ਸਿਰਾਂ ਤੋਂ, ਜਿੰਨਾਂ ਦੀਆਂ ਮਾਵਾਂ ਨੇ,
ਸੁੰਨੀਆਂ ਹੀ ਰਹਿ ਜਾਂਦੀਆਂ, ਮਮਤਾ ਦੀਆਂ ਰਾਵਾਂ ਨੇ,
ਬੱਚਿਆਂ ਦੇ ਪਿਆਰ ਵਾਲੀਆਂ, ਠੰਡੀਆਂ ਏਹ ਛਾਂਵਾਂ ਨੇ,
ਰਹਿ ਨੇ ਉਹ ਸੁੰਨੇ ਜਾਂਦੇ, ਮਾਂ ਦੇ ਸਤਿਕਾਰ ਬਿਨ੍ਹਾਂ,
ਗਲੀਆਂ ਵਿੱਚ ਰੁਲਦੇ ਬੱਚੇ ਮਾਂਵਾਂ ਦੇ ਪਿਆਰ ਬਿਨ੍ਹਾਂ।
ਪੁਛਦੇ ਨਾ ਚਾਚੇ ਤਾਏ ਬੱਚਿਆਂ ਦੀ ਸਾਰ ਨੂੰ,
ਰਹਿੰਦੇ ਮਸੂਮ ਤਰਸਦੇ, ਮਾਂਵਾਂ ਦੇ ਪਿਆਰ ਨੂੰ,
ਗਮਾਂ ਦੀ ਚੱਕੀ ਪੀਂਹਦੇ, ਜਿੰਦਗੀ ਦੇ ਹਾਰ ਨੂੰ,
ਰਹਿੰਦੇ ਨੇ ਬੜੇ ਅਧੂਰੇ, ਵਸਦੇ ਸੰਸਾਰ ਬਿਨ੍ਹਾਂ,
ਗਲੀਆਂ ਵਿੱਚ ਰੁਲਦੇ ਬੱਚੇ ਮਾਂਵਾਂ ਦੇ ਪਿਆਰ ਬਿਨ੍ਹਾਂ।
ਮਾਂਵਾਂ ਬਿਨ੍ਹਾਂ ਪੂੰਝੇ ਨਾ ਕੋਈ ਅੱਖੀਆਂ ਦੇ ਨੀਰਾਂ ਨੂੰ,
ਰਹਿੰਦੇ ਨੇ ਉਹ ਸਦਾ, ਤਰਸ ਦੇ ਮਾਂਵਾਂ ਦੇ ਸੀਰਾਂ ਨੂੰ,
ਰੋਂਦੇ ਨੇ ਚੇਤੇ ਕਰ ਕਰ ਲਿਖੀਆਂ ਤਕਦੀਰਾਂ ਨੂੰ,
ਮੁਖੋਂ ਉੱਡ ਜਾਂਦੀ ਲਾਲੀ ਹੋਏ ਦੀਦਾਰ ਬਿਨ੍ਹਾਂ,
ਗਲੀਆਂ ਵਿੱਚ ਰੁਲਦੇ ਬੱਚੇ ਮਾਂਵਾਂ ਦੇ ਪਿਆਰ ਬਿਨ੍ਹਾਂ।
ਆਖੇ ਗੱਲ ਸੱਚੀ 'ਗੀਤਾ' ਹੋਵੇ ਕੋਈ ਕੱਲਾ ਨਾ,
ਹੱਥਾਂ ਚੋਂ ਇਹ ਛੁਟੇ ਪਿਆਰਾਂ ਦਾ ਪੱਲਾਂ ਨਾ,
ਕੰਮੇ ਵਿੱਚ ਰੁੱਲ ਨਾ ਜਾਵੇ ਹੋਵੇ ਕੋਈ ਕੱਲਾ ਨਾ,
ਹੋਵੇ ਨਾ ਜੱਗ ਅਧੂਰਾ ਮਮਤਾ ਗੁਲਜਾਰ ਬਿਨ੍ਹਾਂ,
ਗਲੀਆਂ ਵਿੱਚ ਰੁਲਦੇ ਬੱਚੇ ਮਾਂਵਾਂ ਦੇ ਪਿਆਰ ਬਿਨ੍ਹਾਂ।

ਗੀਤਕਾਰ ਗੀਤਾ ਕੰਮੇਵਾਲਾ
9855500492

◆◆◆◆

## ਪੰਥ ਪ੍ਰਕਾਸ਼ ਦਾ ਅਕਾਲ

ਫਿੱਡਾ ਜੈਸਾ ਟਟੂਆ ਹੈ, ਜੁੱਲੜੂ ਕਾ ਕਾਠੀ ਪਾਇ,
ਰੱਸੜੂ ਲਗਾਮੜੂ ਤੇ ਰੱਸੜੂ ਰਕਾਬ ਜੂ।
ਪਾਟਿਆ ਸਾ ਕੱਛੜੂ ਤੇ ਨੀਲੜੂ ਸਾ ਚਾਦਰੂ ਹੈ,
ਡੁੱਚੇ ਜੈਸਾ ਪੱਗੜੂ ਬਣਾਇਆ ਸਿਰਤਾਜ ਜੂ।
ਟੁੱਟਿਆ ਸਾ ਤੇਗੜੂ ਤੇ ਲੀਰੜੂ ਮਿਆਨ ਜਾ ਕੋ,
ਗੱਠ ਸੱਠ ਗਾਤਰਾ ਬਣਾਇਆ ਸਭ ਸਾਜ ਜੂ।
ਨਾਮ ਤੋਂ ਅਕਾਲੜੂ ਹੈ, ਫਿਰੈ ਬੁਰੇ ਹਾਲੜੂ ਪੈ,
ਲੁੱਟ ਕੁੱਟ ਖਾਵਣੇ ਕੋ ਡਾਢੇ ਉਸਤਾਦ ਜੂ।



ਤਰਲੋਚਨ ਸਿੰਘ ਦੁਪਾਲਪੁਰ
ਯੂ.ਐਸ. ਏ.

◆◆◆◆

## ਸਿੱਖੀ ਨੂੰ



ਜਸਪਾਲ ਸਿੰਘ ਕੰਵਲ
8968968397

ਸਿੱਖੀ ਦੇ ਦਿਆਰ ਨੂੰ ਕੋਈ ਘੁਣ ਲੱਗਿਆ ਜਾਪਦੈ।
ਨਫਰਤਾਂ ਦਾ ਅੰਗਾਰ ਫਿਰ ਧੁਖਣ ਲੱਗਿਆ ਜਾਪਦੈ।
ਜਾਪਦੈ ਕਿ ਦਗ਼ੇਬਾਜ਼ਾਂ ਕੋਈ ਚੱਲੀ ਏ ਘਿਨਾਉਣੀ ਚਾਲ।
ਕਦਰਾਂ ਤੇ ਕੀਮਤਾਂ ਨੂੰ ਕੋਈ ਗ੍ਰਹਿਣ ਲੱਗਿਆ ਜਾਪਦੈ।

◆◆◆◆



# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ



## ਪੀਰ ਬੁਧੂ ਸ਼ਾਹ ਦਾ ਆਉਣਾ

ਏਧਰ ਜੰਗ ਦੀ ਤਿਆਰੀ ਹੋਣ ਲੱਗੀ ਓਧਰ ਪਠਾਣਾਂ ਨੇ ਤਿਆਰੀ ਸੁਣ ਕੇ ਖਿਸਕਣਾ ਸ਼ੁਰੂ ਕੀਤਾ।

ਸੂਹੇ ਨੇ ਕਲਗੀਆਂ ਵਾਲੇ ਨੂੰ ਖਬਰ ਦਿਤੀ ਕਿ ਭੀਮ ਚੰਦ ਦੀ ਫੌਜ ਅਜ ਚੂਹੜ ਪੁਰੇ ਆ ਗਈ ਹੈ, ਰਾਤ ਓਥੇ ਕੱਟ ਕੇ ਕੱਲ ਕਿਸੇ ਵੇਲੇ ਵੀ ਪਉਂਟੇ ਤੇ ਹਲਾ ਕਰ ਦੇਵੇਗੀ ਸੋ ਸਤਿਗੁਰ ਜੀ ਨੇ ਉਸੇ ਵੇਲੇ ਕੂਚ ਦਾ ਬਿਗਲ ਵਜਾ ਦਿਤਾ। ਹੁਕਮ ਹੋਇਆ ਕਿ ਪਾਉਂਟੇ ਤੋਂ ਪੰਜ ਮੀਲ ਤੇ ਭੰਗਾਣੀ ਪਿੰਡ ਪਾਸ ਮੋਰਚਾ ਬਣਾ ਲਵੋ। ਪਹਾੜੀ ਰਾਜਿਆਂ ਦੀ ਫੌਜ ਦਾ ਓਥੇ ਹੀ ਗੋਲੀਆਂ ਤੇ ਤੀਰਾਂ ਨਾਲ ਸਵਾਗਤ ਕਰਦਿਆਂ ਤੇ ਜੀ ਆਇਆਂ ਨੂੰ ਆਖਿਆ ਜਾਵੇ।

ਜੋਧਿਆਂ ਨੇ ਹੁਕਮ ਸੁਣਦਿਆਂ ਹੀ ਝੱਟ ਪੱਟ ਤਿਆਰ ਬਰਤਿਆਰ ਹੋ ਕੂਚ ਕਰ ਦਿੱਤਾ ਅਤੇ ਭੰਗਾਣੀ ਦੇ ਰਾਹ ਪੈ ਗਏ। ਸਤਿਗੁਰ ਪਾਉਂਟੇ ਵਿਚ ਫੇਰਾ ਮਾਰ ਰਹੇ ਸਨ। ਭਾਈ ਲਾਲ ਚੰਦ ਆਪਣੀ ਹਲਵਾਈ ਦੀ ਦੁਕਾਨ ਤੇ ਬੈਠਾ ਸੀ। ਸਤਿਗੁਰਾਂ ਫੁਰਮਾਇਆ, ਭਾਈ! ਤੂੰ ਅਜੇ ਏਥੇ ਬੈਠਾ ਹੈਂ? ਭੰਗਾਣੀ ਵਲ ਗਿਆ ਨਹੀਂ? ਲਾਲ ਚੰਦ ਖੜਾ ਹੋ ਹੱਥ ਬੰਨ੍ਹ ਕੇ ਕਹਿਣ ਲੱਗਾ। ਪਾਤਸ਼ਾਹੋ!! ਮੈਂ ਕੰਬੋ ਖਤਰੀ ਤਕੜੀ ਤੋਲਣ ਵਾਲਾ ਜੰਗ ਦੀ ਸਾਰ ਨੂੰ ਕੀ ਜਾਣਾ। ਸਾਹਿਬਾਂ ਫੁਰਮਾਇਆ। ਬੱਸ ਖੜਾ ਹੋ ਤੇ ਚਾਲੇ ਪਾ, ਤਬੇਲੇ ਵਿੱਚ ਘੋੜਾ ਖੜਾ ਹੈ, ਛੱਡ ਲੈ ਤੇ ਚੜ੍ਹ ਜਾਹ। ਹੁਕਮ ਮੰਨ ਕੇ ਤਿਆਰ ਹੋ ਗਿਆ। ਘੋੜਾ ਛੇੜ ਭੰਗਾਣੀ ਪਹੁੰਚ ਗਿਆ।

ਓਧਰ ਪੀਰ ਬੁਧੂ ਸ਼ਾਹ ਨੂੰ ਖਬਰ ਹੋਈ ਕਿ ਪਠਾਣ ਜੰਗ ਦੀ ਖਬਰ ਸੁਣ ਕੇ ਬਹਾਨਿਆਂ ਨਾਲ ਖਿਸ਼ਕ ਗਏ ਹਨ। ਪੀਰ ਜੀ ਇਹ ਖਬਰ ਸੁਣ ਕੇ ਰੋਹ ਵਿਚ ਆ ਗਏ। ਆਪਣੇ ਪੁਤਾਂ ਭਤੀਜਿਆਂ, ਰਿਸ਼ਤੇਦਾਰਾਂ, ਤੇ ਮੁਰੀਦਾਂ ਆਦਿ ਦੀ 700 ਦੀ ਗਿਣਤੀ ਦੇ ਨੌਜਵਾਨ ਇਕੱਠੇ ਕਰਕੇ ਪਾਉਂਟੇ ਪਹੁੰਚੇ। ਓਥੋਂ ਪਤਾ ਲੱਗਾ ਕਿ ਹਜ਼ੂਰ ਫੌਜਾਂ ਸਮੇਤ ਭੰਗਾਣੀ ਪਹੁੰਚ ਗਏ ਹਨ। ਤਾਂ ਪੀਰ ਜੀ ਵੀ ਵਾਹੋ-ਦਾਹੀ ਭੰਗਾਣੀ ਵੱਲ ਹੋ ਟੁਰੇ। ਜਮਨਾਂ ਨਦੀ ਦੇ ਕੰਢੇ ਤੇ ਜਾਂਦਿਆਂ ਨੂੰ ਦੂਰੋਂ ਹੀ ਗੋਲੀਆਂ ਚੱਲਣ ਦੀ ਅਵਾਜ਼ ਆਈ। ਸਾਰੇ ਚਖੁਰੀਏ ਹੋ ਦੌੜੇ (ਡਬਲ ਮਾਰਚ) ਤੇ ਛੇਤੀ ਹੀ ਜੰਗ ਵਾਲੀ ਥਾਂ ਤੇ ਪਹੁੰਚ ਗਏ। ਪੀਰ ਜੀ ਨੇ ਇੱਕ ਮਿੰਟ ਲਈ ਗੁਰੂ ਜੀ ਦਾ ਤੇ ਦੁਸ਼ਮਨ ਦੇ ਪਾਸਿਆਂ ਨੂੰ ਨਿਗਾਹ ਮਾਰੀ। ਫਿਰ ਜੰਗ ਵਿੱਚ ਕੁੱਦ ਪਏ। ਪਹਾੜੀਆਂ ਦੇ ਚੰਗੇ ਆਹੂ ਲਾਹੇ ਸਨ। ਆਪਣੇ ਬਾਹੂ ਬਲ ਨਾਲ ਦੁਸ਼ਮਨ ਦੀਆਂ ਫੌਜਾਂ ਵਿੱਚ ਖਲ-ਬਲੀ ਮਚਾ ਦਿਤੀ ਸੀ ਅਤੇ ਉਹ ਆਪਣੀਆਂ ਜਾਨਾਂ ਬਚਾਉਣ ਲਈ ਖਿਸਕ ਪੱਤਰ ਵਾਚਦੇ ਸਨ।

## ਭਿਆਨਕ ਲੜਾਈ

ਪਹਾੜੀ ਰਾਜਿਆਂ ਦੀਆਂ ਫੌਜਾਂ ਜਮਨਾਂ ਦਰਯਾ ਨੂੰ ਪਾਰ ਕਰ ਚੁਕੀਆਂ ਸਨ। ਅਜੇ ਅਵੇਸਲੀਆਂ ਹੀ ਆ ਰਹੀਆਂ ਸਨ। ਅਚਾਨਕ ਹੀ ਇਕ ਛਲਕ ਬੰਦੂਕਾਂ ਦੀ ਹੋਈ। ਜਿਸ ਨਾਲ ਪਹਾੜੀ ਫੌਜ ਦੇ ਕਿੰਨੇ ਹੀ ਆਦਮੀ ਧੜਾ-ਧੜਾ ਕਰਕੇ ਡਿੱਗੇ। ਇਸ ਤੋਂ ਫੌਜ ਖਬਰਦਾਰ ਹੋ ਗਈ ਤੇ ਅੱਗੋਂ ਜਵਾਬੀ ਕਾਰਵਾਈ ਕਰਨ ਲੱਗੀ। ਭੀਮ ਚੰਦ ਨੇ ਫੌਜ ਨੂੰ ਹੱਲਾ ਸ਼ੇਰੀ ਦਿਤੀ। ਆਹਮਣੇ ਸਾਹਮਣੇ ਲੜਾਈ ਹੋਣ ਲੱਗੀ। ਯਾ ਐਲੀ, ਜੈ ਜਗਦੰਭਾ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਅਕਾਸ਼ ਨੂੰ ਚੀਰਨ ਲੱਗੇ ਫੜ ਲੌ, ਮਾਰ ਲੌ ਦੀ ਆਵਾਜਾਂ ਸੁਣਾਈ ਦੇਣ ਲਗੀਆਂ। ਹਾਏ ਹਾਏ ਤੇ ਤੋਬਾ ਤੋਬਾ ਦੇ ਦਿਲ ਹਿਲਾਊ ਸ਼ਬਦ ਗੂੰਜਣ ਲੱਗੇ। ਸੂਰਮੇ ਇਕ ਦੂਜੇ ਨੂੰ ਵੰਗਾਰ-ਵੰਗਾਰ ਕੇ ਵਾਰ ਕਰਨ ਲੱਗੇ। ਦਾਮਲੇ ਦੇ ਪਠਾਣ ਜਯਾਤ ਖ਼ਾਂ ਤੇ ਨਿਜਾਬਤ ਖਾਂ ਵੀ ਇਸ ਲੜਾਈ ਵਿਚ ਆਪਣੇ ਸਾਥੀਆਂ ਸਮੇਤ ਮੋਹਰ ਦੀ ਕਤਾਰ ਵਿਚ ਲੜ ਰਹੇ ਸਨ। ਹਯਾਤ ਖਾਂ ਨੂੰ ਗੁਰੂ ਜੀ ਵਲ ਤੀਰ ਚਲਾਇਆ ਜੋ ਝੰਡੇ ਨੂੰ ਲਗਾ। ਅਜੇ ਦੂਜਾ ਤੀਰ ਚਲਾਉਣ ਹੀ ਲੱਗਾ ਸੀ ਕਿ ਸੰਤ ਕਿਰਪਾਲ ਦਾਸ ਉਦਾਸੀ ਨੇ ਆਪਣੀ ਕੁੱਦਕ ਨਾਲ ਹਯਾਤ ਖਾਂ ਦਾ ਸਿਰ ਫਿਹ ਦਿਤਾ ਜਿਸ ਵਿੱਚ ਮਿਖ ਤੁਫੇਰੇ ਖਿਲਰ ਗਈ ਤੇ ਹਯਾਤ ਖਾਂ ਘੋੜੇ ਤੋਂ ਡਿੱਗ ਪਿਆ। ਨਾਲ ਹੀ ਪ੍ਰਾਣ ਨਿਕਲ ਗਏ। ਨਜਾਬਤ ਖਾਂ ਦਾ ਅਗਾ ਸੰਗੋ ਸ਼ਾਹੀ ਨੇ ਆ ਰੋਕਿਆ। ਸੰਗੋ ਸ਼ਾਹ ਨੇ ਆਖਿਆ ਖਾਨਾਂ! ਵਾਰ ਕਰ ਲੈ, ਆਖੀਂ ਨਾ ਕਿ ਗੁਬਾਰ ਦਿਲ ਵਿੱਚ ਹੀ ਰਹਿ ਗਿਆ ਹੈ। ਖਾਨ ਨੇ ਤਲਵਾਰ ਦਾ ਵਾਰ ਕੀਤਾ ਜੋ ਸੰਗੋ ਸ਼ਾਹ ਨੇ ਢਾਲ ਤੇ ਲੈ ਲਿਆ। ਫਿਰ ਦੋਹਾਂ ਸੂਰਮਿਆਂ ਨੇ ਇਕੋ ਵੇਰ

ਆਪੋ ਆਪਣੀਆਂ ਤਲਵਾਰਾਂ ਦੇ ਵਾਰ ਕੀਤੇ। ਜੋ ਇਕੱਠੇ ਆ ਲੱਗੇ ਦੋਵੇਂ ਸੂਰਮੇ ਧਰਤੀ ਤੇ ਆ ਪਏ। ਹਲਵਾਈ ਲਾਲ ਚੰਦ ਨੇ ਕਈਆਂ ਸੂਰਮਿਆਂ ਨੂੰ ਮਾਰ ਮੁਕਾਇਆ ਤੇ ਕਈਆਂ ਨੂੰ ਘਾਇਲ ਕਰਕੇ ਪਰਮ ਪਦਵੀ ਨੂੰ ਪ੍ਰਾਪਤ ਹੋਇਆ। ਹੁਣ ਘੋਰ ਜੰਗ ਮੱਚ ਉਠਿਆ। ਮਾਰੋ ਮਾਰ ਕਰਦੇ, ਖੱਟਾ ਖੱਟ ਹੋਈ, ਕਿਰਪਾਨਾਂ ਚਲੀਆਂ, ਨੇਜਿਆਂ ਨੇ ਸੂਰਮਿਆਂ ਨੂੰ ਪਰੋ-ਪਰੋ ਸੁਟਿਆ, ਗੋਲੀਆਂ ਨੇ ਤਾੜ-ਤਾੜ ਕਰਕੇ ਦਾੜ-ਦਾੜ ਡੇਗੇ। ਪੀਰ ਬੁਧੂ ਸ਼ਾਹ ਤੇ ਉਸ ਦੇ ਸਾਥੀਆਂ ਨੇ ਇਕ ਦਮ ਵਡਾ ਹੱਲਾ ਕਰਕੇ ਵੈਰੀ ਤੇ ਜਾ ਪਏ। ਲੜਾਈ ਸੀ ਕਿ ਕਿਸਾਨ ਦੀ ਵਾਢੀ ਸੀ, ਸੱਥਰ ਲਾਹ ਲਾਹ ਸੁਟਦੇ, ਇੰਵ ਮਲੂਮ ਹੁੰਦਾ ਸੀ ਕਿ ਤਰਖਾਣ ਜੰਗਲ ਦੀ ਕਟਾਈ ਨੂੰ ਲਗੇ ਹੋਏ ਸਨ। ਗੁਰੂ ਜੀ ਨੇ ਬੁਧੂ ਸ਼ਾਹ ਤੇ ਉਹਨਾਂ ਦੇ ਸਾਥੀਆਂ ਨੂੰ ਸ਼ਾਬਾਸ਼ ਦੇ ਕੇ ਲਲਕਾਰਿਆ। ਇਸ ਲਲਕਾਰੇ ਨੇ ਗ਼ੈਬੀ ਜ਼ੋਸ਼ ਭਰ ਦਿਤਾ। ਸੱਯਦ ਸਾਹਿਬ ਦੇ ਸਾਥੀਆਂ ਨੇ ਅਜੇਹਾ ਲੋਹਾ ਲਿਆ ਜਿਸ ਨਾਲ ਵੈਰੀ ਦੀ ਫੌਜ ਦੇ ਪੈਰ ਹਿਲ ਗਏ। ਲੋਥਾਂ ਲਹੂ ਤੇ ਮਿਝ ਦੇ ਚਿੱਕੜ ਵਿਚ ਪਈਆਂ ਛੱਡ ਕੇ ਸਿਰ ਤੇ ਪੈਰ ਰੱਖ ਤਿੱਤਰ ਬਿੱਤਰ ਹੋ ਗਈਆਂ, ਪਹਾੜੀ ਫੌਜ ਦਾ ਨੁਕਸਾਨ ਇੱਕ ਹਜ਼ਾਰ ਆਦਮੀ ਦਾ ਹੋਇਆ ਤੇ ਗੁਰੂ ਜੀ ਦੀ ਫੌਜ ਵਿਚੋਂ ਦੋ ਸੌ ਸ਼ਹੀਦ ਹੋਏ। ਜਿਨ੍ਹਾਂ ਵਿਚ ਸੰਗੋ ਸ਼ਾਹ, ਲਾਲ ਚੰਦ (ਕੰਬੋ) ਹਲਵਾਈ, ਪੀਰ ਬੁਧੂ ਸ਼ਾਹ ਦੇ ਦੋ ਪੁੱਤਰ, (1) ਸਯਦ ਮਹੰਮਦ ਸ਼ਾਹ, (2) ਸੱਯਦ ਮਹੰਮਦ ਅਸ਼ਰਫ ਤੇ ਇਕ ਭਰਾ ਸੱਯਦ ਬੁੱਲ੍ਹੇ ਸ਼ਾਹ, ਭਾਈ ਲਾਲ ਚੰਦ ਦੂਜਾ ਵਰਨਣ ਯੋਗ ਹਨ। ਗੁਰੂ ਜੀ ਦੀ ਫਤਹਿ ਹੋਈ, ਜਿਸ ਵਿਚ ਪੀਰ ਬੁਧੂ ਸ਼ਾਹ ਦਾ ਵੱਡਾ ਹੱਥ ਹੈ। ਏਸੇ ਸਾਲ ਹੀ ਸ਼ਾਹਜ਼ਾਦਾ ਅਜੀਤ ਸਿੰਘ (9 ਨਵੰਬਰ) ਦਾ ਜਨਮ ਪਾਉਂਟੇ ਵਿਚ ਹੀ ਹੋਇਆ।

ਸਿਰੋਪਾਓ:- ਦਸਮ ਪਾਤਸ਼ਾਹ ਜੀ ਨੇ ਸੂਰਮਿਆਂ ਦੀਆਂ ਬਹਾਦਰੀਆਂ ਤੇ ਰੀਝ ਕੇ ਤੇ ਉਹਨਾਂ ਦੀ ਹੌਂਸਲਾ ਅਫਜਾਈ ਲਈ ਬਹਾਦਰੀ ਦੇ ਸਿਲਸਿਲੇ ਵਜੋਂ ਸਨਮਾਨ ਦੇਣ ਦਾ ਵੀਚਾਰ ਬਣਾਇਆ। ਕਿਸੇ ਨੂੰ ਪੱਗ, ਕਿਸੇ ਨੂੰ ਕਿਰਪਾਨ, ਕਿਸੇ ਨੂੰ ਨੇਜ਼ਾ, ਕਿਸੇ ਨੂੰ ਖੰਜਰ ਦੇ ਕੇ ਸਾਰਿਆਂ ਦੀ ਵਡਿਆਈ ਕੀਤੀ। ਹੁਣ ਵਾਰੀ ਪੀਰ ਬੁਧੂ ਸ਼ਾਹ ਦੀ ਵਾਰੀ ਆਈ। ਆਪ ਜੀ ਨੂੰ ਕਿਰਪਾਨ, ਪੱਗ ਤੇ ਪੰਜੀ ਹਜ਼ਾਰ ਰੁਪੈ ਉਹਨਾਂ ਦੇ ਸਾਥੀਆਂ ਨੂੰ ਦਿਤੇ। ਉਹਨਾਂ ਦੇ ਸਾਥੀਆਂ ਤੇ ਸੰਬੰਧੀਆਂ ਦੀ ਭਰਪੂਰ ਵਡਿਆਈ ਕੀਤੀ ਤੇ "ਇਸ ਜਿਤ ਦਾ ਸਿਹਰਾ ਪੀਰ ਜੀ ਦੇ ਸਿਰ ਆਉਂਦਾ ਹੈ" ਕਹਿ ਕੇ ਖਾਸ ਮਾਨ ਦਿਤਾ। ਹੋਰ ਬਹਾਦਰਾਂ ਨੂੰ ਸਿਰੋਪਾਓ ਦੇ ਕੇ ਆਪ ਕੇਸਾਂ ਨੂੰ ਕੰਘਾ ਕਰਨ ਲੱਗ ਪਏ। ਪੀਰ ਜੀ ਨੂੰ ਬੜੀ ਦੂਰ ਦੀ ਸੁਝੀ। ਪੀਰ ਜੀ ਗੁਰੂ ਜੀ ਨੂੰ ਵੀ ਹਜ਼ਰਤ ਮਹੰਮਦ ਸਾਹਿਬ ਜੀ ਦੇ ਤੁਲ ਸਮਝਦੇ ਸਨ। ਪੀਰ ਜੀ ਨੇ ਮਹੰਮਦ ਸਾਹਿਬ ਦੇ ਮੂਏ ਮੁਬਾਰਕ ਦਾ ਖਿਆਲ ਕਰਕੇ ਹਜ਼ੂਰ ਤੋਂ ਕੰਘੇ (ਸਮੇਤ ਕੇਸਾਂ ਦੇ) ਦੀ ਮੰਗ ਕੀਤੀ। ਸਾਹਿਬਾਂ ਨੇ ਵੀ ਖੁਸ਼ੀ ਨਾਲ ਇਸ ਮੰਗ ਨੂੰ ਪ੍ਰਵਾਨ ਕੀਤਾ। ਪੀਰ ਜੀ ਦੀ ਖੁਸ਼ੀ ਵੀ ਹੱਦ ਟੱਪ ਗਈ। ਕਿਉਂ ਜੋ ਪੀਰ ਜੀ ਨੇ ਮਹੰਮਦ ਸਾਹਿਬ ਦੇ ਮੂਏ ਪ੍ਰਾਪਤ ਕੀਤੇ, ਪਹਿਲੇ ਦੇ ਨਹੀਂ ਤਾਂ ਦੂਜੇ ਦੇ ਹੀ ਸਹੀ। ਆਪ ਜੀ ਨੇ ਇਨ੍ਹਾਂ ਕੇਸਾਂ ਨੂੰ ਬੜੇ ਅਦਬ ਤੇ ਸਤਿਕਾਰ ਨਾਲ ਰਖਿਆ ਸੀ।

ਪੀਰ ਜੀ ਨੇ ਆਪਣੀ ਅਕੀਦਤ (ਸ਼ਰਧਾ) ਨੂੰ ਸਿਖਰਾਂ ਤੇ ਪੁਚਾ ਦਿਤਾ। ਆਪ ਜੀ ਦੀ ਬੰਸ ਵਿੱਚ ਕਈ ਪੀੜੀਆਂ ਤਕ ਇਹ ਵਸਤਾਂ ਸਨਮਾਨੀਆਂ ਜਾਂਦੀਆਂ ਰਹੀਆਂ। ਹੁਣ ਇਹ ਵਸਤੂਆਂ ਨਾਭੇ ਦੇ ਕਿਲੇ ਦਾ ਸ਼ੰਗਾਰ ਹਨ। ਡਾ. ਗੁਰਚਰਨ ਸਿੰਘ ਅਨੁਸਾਰ ਜਦ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਪੀਰ ਭੀਖਣ ਸ਼ਾਹ ਦੇ ਅੰਤਮ ਸਮੇਂ ਦੀ ਸੋਧੀ ਲੈਣ ਵਾਸਤੇ ਘੜਾਮ ਆਏ ਤਾਂ ਆਪ ਪੀਰ ਬੁਧੂ ਸ਼ਾਹ ਨੂੰ ਵੀ ਮਿਲਣ ਲਈ ਆਏ ਤਾਂ ਰਾਤ ਸਢੌਰੇ ਰਹੇ। ਵਜੀਦ ਖਾਂ ਸਰਹੰਦੀ ਦੇ ਹੁਕਮ ਅਨੁਸਾਰ ਜਗੀਰਦਾਰ ਸਢਰਾ ਨੇ ਗੁਰੂ ਜੀ ਦੀ ਭਾਲ ਲਈ ਪੀਰ ਸਾਹਿਬ ਦੇ ਘਰ ਦੀ ਤਲਾਸ਼ੀ ਲੈਣੀ ਚਾਹੀ ਪਰ ਪੀਰ ਜੀ ਨੇ ਤਲਾਸ਼ੀ ਦੇਣ ਤੋਂ ਇਨਕਾਰ ਕੀਤਾ। ਅਤੇ ਕਿਹਾ ਕਿ ਤੁਸੀਂ ਤਾਂ ਗੁਰੂ ਜੀ ਨੂੰ ਜਿਉਂਦਾ ਦੇਣ ਨੂੰ ਕਹਿੰਦੇ ਹੋ ਅਸੀਂ ਤਾਂ ਮੋਇਆਂ ਦੀ ਲਾਸ਼ ਵੀ ਨਹੀਂ ਦੇਣੀ। ਅਖੀਰ ਵਿਚ ਇਹ ਸ਼ਬਦ ਕਹੇ ਕਿ ਅਸੀਂ ਓਹਨਾਂ ਨੂੰ ਕਤਲ ਕਰਕੇ ਖੂਨ ਤੁਹਾਨੂੰ ਦੇ ਸਕਦੇ ਹਾਂ ਪਰ ਉਹਨਾਂ ਦੇ ਸਰੀਰ ਨੂੰ ਤੁਹਾਡੇ ਹੱਥ ਨਹੀਂ ਲੱਗਣ ਦੇਣੇ। ਉਸ ਜਗੀਰਦਾਰ ਨੇ ਇਹ ਗੱਲ ਮੰਨ ਲਈ ਤਾਂ ਪੀਰ ਸਾਹਿਬ ਦੇ ਵਡੇ ਪੁੱਤਰ ਸੱਯਦ ਮਹੰਮਦ ਬਖ਼ਸ਼ ਨੇ ਆਪਣਾ ਖ਼ੂਨ ਦਿੱਤਾ। ਓਹ ਖ਼ੂਨ ਜਗੀਰਦਾਰ ਨੇ ਸਰਹੰਦ ਭੇਜਿਆ ਅਤੇ ਸਰਹੰਦ ਦੇ ਨਵਾਬ ਵਜੀਦ ਖਾਂ ਨੇ ਦਿੱਲੀ ਦਰਬਾਰ ਨੂੰ ਭੇਜਿਆ। ਓਥੇ ਜਦ ਸ਼ਾਹੀ ਹਕੀਮਾਂ ਨੇ ਪਰਖ ਕੀਤੀ ਤਾਂ ਨਤੀਜਾ ਇਹ ਦਿੱਤਾ ਕਿ ਇਹ ਖ਼ੂਨ ਗੁਰੂ ਗੋਬਿੰਦ ਸਿੰਘ ਜੀ ਦਾ ਨਹੀਂ ਕਿਸੇ ਹੋਰ ਦਾ ਹੈ ਇਸ ਬਦਲੇ ਵਜ਼ੀਦ ਖਾਂ ਤੇ ਜਗੀਰਦਾਰ ਨੂੰ ਉਪਰੋਂ ਚੰਗੀ ਝਾੜ ਪਈ। ਵਜੀਦੇ ਨੇ ਮੌਲਵੀਆਂ ਪਾਸੋਂ ਫਤਵਾ ਲਵਾ ਕੇ ਪੀਰ ਬੁਧੂ ਸ਼ਾਹ ਤੇ ਉਹਨਾਂ ਦੇ ਪ੍ਰਵਾਰ ਨੂੰ ਕਤਲ ਕਰਾ ਦਿਤਾ। ਇਸ ਤਰ੍ਹਾਂ ਪੀਰ ਬੁਧੂ ਸ਼ਾਹ ਜੀ ਨੇ ਸ਼ਹਾਦਤ ਪ੍ਰਾਪਤ ਕੀਤੀ।



# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)



## ਛੋਟੇ ਸਾਹਿਬਜ਼ਾਦਿਆਂ ਦਾ ਹਵਾਲ ਜੋ ਸਰਹਿੰਦ ਤੋਂ ਆ ਕੇ ਨੂਰੇ ਮਾਹੀ ਨੇ ਗੁਰੂ ਜੀ ਨੂੰ ਸੁਣਾਇਆ

### ਗੰਗੂ ਵਲੋਂ ਘਰ ਆ ਕੇ ਮਾਤਾ ਸ਼ੋਭੀ ਨੂੰ ਬੱਚਿਆਂ ਬਾਰੇ ਦੱਸਣਾ

9- ਗੰਗੂ ਪਿੰਡ ਦੇ ਵਿੱਚ ਪਰਵੇਸ਼ ਕੀਤਾ,
ਗਲੀਆਂ, ਸੁੰਨੀਆਂ, ਕਬਰਿਸਤਾਨ ਕੋਈ।
ਰਾਤ ਕੱਕਰੀ ਖ਼ਲਕ ਖੁਰਰਾਟ ਰਹੀ,
ਆਵੇ ਨਜ਼ਰ ਨਾ ਕਿਤੇ ਇਨਸਾਨ ਕੋਈ।
ਕੁੱਤੇ, ਬਿੱਲੀਆਂ ਸਭੋ ਸ਼ਬ-ਬਾਸ਼ ਹੋਏ,
ਘੁਸਰ-ਮੁਸਰ ਦਾ ਨਹੀਂ ਨਿਸ਼ਾਨ ਕੋਈ।
ਸਾਰਾ ਪਿੰਡ ਹੀ ਅੱਜ ਮਹਿਫ਼ੂਜ਼ ਜਾਪੇ,
ਹੈ ਨਾ ਸੂਹੀਆ ਮੁਗਲ ਸ਼ੈਤਾਨ ਕੋਈ।
ਗੰਗੂ ਆਇਕੇ ਮਲ੍ਹਕੜੇ ਘਰੀਂ ਵੜਿਆ,
ਮਾਤਾ ਸ਼ੋਭੀ ਨੂੰ ਹਾਲ ਸੁਣਾਇਆ ਈ।
ਸੁਣ ਕੇ ਹਾਲ ਮਾਂ ਬਹੁਤ ਬਿਜ਼ਾਰ ਹੋਈ,
ਦਿਲੇ-ਦਰਦ ਨਾ ਦਬੇ ਦਬਾਇਆ ਈ।

### ਗੰਗੂ ਦੀ ਮਾਂ ਸ਼ੋਭੀ ਦਾ ਬੱਚਿਆਂ ਦਾ ਹਾਲ ਸੁਣ ਕੇ ਦੁਖੀ ਹੋਣਾ

10- ਗੰਗੂ ਪਾਸੋਂ ਅਹਿਵਾਲ-ਏ-ਅੰਜਾਮ ਸੁਣ ਕੇ,
ਸ਼ੋਭੀ ਮਾਂ ਵੀ ਗ਼ਮ-ਗੁਸਾਰ ਹੋਈ।
ਆਵਾਂ ਖ਼ੁਦ ਲੈ ਕੇ ਦਾਦੀ ਪੋਤਿਆਂ ਨੂੰ ,
ਨਾਲ ਗੰਗੂ ਦੇ ਉਠ ਤਿਆਰ ਹੋਈ।
ਸੀਨਾ ਚਾਕ ਹੋਇਆ ਕਿਸੇ ਦਰਦ ਡੂੰਘੇ,
ਨੀਂਦ ਅੱਖੀਓਂ ਕਿਤੇ ਫ਼ਰਾਰ ਹੋਈ।
ਇਹ ਕੀ ਖ਼ੁਦਾ ਦਾ ਵਰਤਿਆ ਕਹਿਰ ਡਾਢਾ,
ਸੋਚ, ਸੋਚ ਕੇ ਬਹੁਤ ਗ਼ਮਖ਼ਾਰ ਹੋਈ।
ਵਾਰ ਵਾਰ ਤਸੱਲੀਆਂ ਦਵੇ ਗੰਗੂ,
ਐਵੇਂ ਕਰੋ ਨਾ ਦਿਲ ਦਿਲਗੀਰ ਮਾਤਾ।
ਸਾਵੀਂ ਜੋਤ ਗੋਬਿੰਦ ਅਕਾਲ ਦੀਏ,
ਸਭੋ ਜਾਣਦੈ ਪੀਰਾਂ ਦਾ ਪੀਰ ਮਾਤਾ।

### ਮਾਤਾ ਗੁਜਰੀ ਤੇ ਬੱਚਿਆਂ ਨੂੰ ਘਰੇ ਲਿਆਉਣਾ

11- ਗੰਗੂ ਵੇਖ ਮਹਿਫ਼ੂਜ਼ ਮਹੌਲ ਸਾਰਾ,
ਹੋਇਆ ਬੱਚਿਆਂ ਵੱਲ ਰਵਾਨ ਆਹਾ।
ਕਾਲੀ ਰਾਤ ਡਰਾਂਵਦੀ ਮੌਤ ਵਾਂਗੂ,
ਤਾਰੇ ਡੋਲਦੇ ਵਿੱਚ ਅਸਮਾਨ ਆਹਾ।
ਦੂਰੋਂ ਨੀਝ ਲਗਾਇਕੇ ਤੱਕਿਆ ਜਾਂ,
ਗੰਗੂ ਵੇਖ ਕੇ ਭਇਆ ਹੈਰਾਨ ਆਹਾ।
ਕੋਈ ਮਾਹੇ-ਦੁ-ਹਫ਼ਤਾ ਸੀ ਨਜ਼ਰ ਆਏ,
ਦੋਵੇਂ ਬੈਠੇ ਹੋਇ ਸ਼ਹਜ਼ਾਦ-ਗਾਨ ਆਹਾ।
ਪਾਸ ਪਹੁੰਚ ਕੇ ਫ਼ਤਹਿ ਬੁਲਾਇ ਦਿੱਤੀ,

ਦਾਦੀ ਪੋਤਰੇ ਸੀ ਖ਼ਬਰਦਾਰ ਹੋਏ।
ਘਰੇ ਜਾਣ ਦੀ ਗੰਗੂ ਨੇ ਅਰਜ਼ ਕੀਤੀ,
ਤਿੰਨੇ ਉੱਠਕੇ ਝੱਟ ਤਿਆਰ ਹੋਏ।

## ਗੰਗੂ ਦੇ ਘਰ ਪਹੁੰਚਣਾ

12- ਲੈ ਕੇ ਤਿੰਨੇ ਮਹਿਮਾਨਾਂ ਨੂੰ ਘਰੇ ਵੜਿਆ,
ਡੇਢ ਪਹਿਰ ਸੀ ਰਾਤ ਬਤੀਤ ਹੋਈ।
ਠੁਰ ਠੁਰ ਕੰਬਦੇ ਗੁਰੂ ਦੇ ਲਾਲ ਦੋਵੇਂ,
ਰਾਤ ਪੋਹ ਦੀ ਬਰਫ਼ ਜਿਉਂ ਸੀਤ ਹੋਈ।
ਹੋਏ ਦਰਸ ਜਦੋਂ ਮਾਤਾ ਗੁਜਰੀ ਦੇ,
ਸ਼ੋਭੀ ਤਾਈਂ ਕੋ ਦੇਵੀ ਪ੍ਰਤੀਤ ਹੋਈ।
ਚੁੰਮ ਚੁੰਮ ਕੇ ਚਰਨ ਨਾ ਰੱਜਦੀ ਸੀ,
ਐਸੀ ਦਿਲੇ ਨੂੰ ਡੂੰਘੀ ਪ੍ਰੀਤ ਹੋਈ।
ਝੋਕ ਲੱਕੜਾਂ ਚੁੱਲ੍ਹੇ 'ਚੋਂ ਅੱਗ ਬਾਲੇ,
ਮੰਜੀ ਡਾਹ ਕੇ ਪਾਸ ਬਿਠਾਂਵਦੀ ਸੀ।
ਕੱਢ ਕਾੜਨੀ 'ਚੋਂ ਦੁੱਧ ਘਿਓ ਪਾਇਆ,
ਛੋਟੇ ਬਾਲਾਂ ਨੂੰ ਰੱਜ ਪਿਲਾਂਵਦੀ ਸੀ।

## ਮਾਤਾ ਸ਼ੋਭੀ ਵਲੋਂ ਮਹਿਮਾਨਾਂ ਨੂੰ ਭੋਜਨ ਖਵਾਉਣਾ

13- ਗਰਮ ਦੁੱਧ ਥੀਂ ਦੂਰ ਥਕਾਨ ਹੋਈ,
ਉੱਤੇ ਫੁੱਲਾਂ ਦੇ ਨਵੀਂ ਬਹਾਰ ਆਈ।
ਕਰ ਕਰ ਟਹਿਲ ਨਾ ਥੱਕਦੀ ਅੱਜ ਸ਼ੋਭੀ,
ਸੁੰਨੇ ਗੰਗੂ ਦੇ ਬਾਗ ਗੁਲਜ਼ਾਰ ਆਈ।
ਸਾਗ ਸਰ੍ਹੋਂ ਦਾ ਮੱਕੀ ਦੀ ਗਰਮ ਰੋਟੀ,
ਖਾਇ ਦਿਲੇ ਨੂੰ ਚੈਨ ਜ਼ਿਨਹਾਰ ਆਈ।
ਨਸ਼ਾ ਅੰਨ ਦਾ, ਸਫ਼ਰ ਥੀਂ ਚੂਰ ਹੋਏ,
ਨੀਂਦ ਬੱਚਿਆਂ ਤਾਈਂ ਅਪਾਰ ਆਈ।
ਕਈ ਸਾਲ ਸੀ ਚਾਕਰੀ ਕਰੀ ਜਿਸਨੇ,
ਅੱਜ ਮਾਲਕਾਂ ਦਾ ਮੇਜ਼ਬਾਨ ਹੋਇਆ।
ਅੱਧੀ ਰਾਤ ਬੀਤੀ, ਗ੍ਰਹਿਆਂ ਚਾਲ ਬਦਲੀ,
ਦਿਲ ਗੰਗੂ ਦਾ ਬੇ-ਈਮਾਨ ਹੋਇਆ।

## ਮਾਤਾ ਗੁਜਰੀ ਪਾਸ ਮਾਇਆ ਦੀ ਖੁਰਜੀ ਵੇਖ ਕੇ ਗੰਗੂ ਦਾ ਬੇਈਮਾਨ ਹੋਣਾ

14- ਮਾਤਾ ਗੁਜਰੀ ਕਰਨ ਆਰਾਮ ਲੱਗੀ,
ਖੁਰਜੀ ਤਾਈਂ ਸਿਰਹਾਣਾ ਬਣਾਇਆ ਈ।
ਸਮਝ ਖੁਰਜੀ ਦੇ ਵਿੱਚ ਧਨ ਮਾਲ ਕੋਈ,
ਹਿਰਸਿ-ਜ਼ਰ ਥੀਂ ਮਨ ਲਲਚਾਇਆ ਈ।
ਅੱਖੋਂ ਨੀਂਦ ਤੇ ਦਿਲੇ ਤੋਂ ਚੈਨ ਉਡਿਆ,
ਮੋਮਨ ਮਨ ਪਲੀਤ ਬਣਾਇਆ ਈ।
ਹੋਇਆ ਪਲ ਦੇ ਵਿੱਚ ਏਹਸਾਂ-ਸ਼ਿਕਨ,
ਜ਼ਹਿਰ ਦੁੱਧ ਦੇ ਵਿੱਚ ਮਿਲਾਇਆ ਈ।
ਪਾਇ ਤਿੰਨ ਗਲਾਸਾਂ ਦੇ ਵਿੱਚ ਗੰਗੂ,
ਸੁੱਤੇ ਹੋਏ ਮਹਿਮਾਨ ਜਗਾਉਣ ਲੱਗਾ।
ਸਿਰ ਤੋਂ ਪੈਰਾਂ ਥੀਂ ਕੰਬਗੀ ਮਾਂ ਸ਼ੋਭੀ,
ਪੁੱਤਰ ਤੱਕਿਆ ਕਹਿਰ ਕਮਾਉਣ ਲੱਗਾ।

## ਸ਼ੋਭੀ ਵਲੋਂ ਗੰਗੂ ਨੂੰ ਜ਼ਹਿਰ ਦੇਣ ਤੋਂ ਰੋਕਣਾ

15- ਬਾਹੋਂ ਪਕੜ ਕੇ ਗੰਗੂ ਨੂੰ ਮਾਂ ਆਖੇ,
ਇਹ ਕੀ ਜ਼ਾਲਮਾਂ ਜ਼ੁਲਮ ਕਮਾਂਵਦਾ ਏਂ।
ਹੋਇ ਮਾਇਆ ਦੀ ਹਿਰਸ ਦੇ ਵਿੱਚ ਅੰਨ੍ਹਾ,
ਦੋਵੇਂ ਲੋਕ ਪ੍ਰਲੋਕ ਗਵਾਂਵਦਾ ਏਂ।
ਹਾਫ਼ਿਜ਼ ਹੋਇ ਕੇ ਗੁਰੂ ਪਰਿਵਾਰ ਦਾ ਤੂੰ,
ਕਾਹਨੂੰ ਹੋਇ ਜੱਲਾਦ ਵਿਖਾਂਵਦਾ ਏਂ।
ਬੇਕਸੋ-ਬੇਯਾਰ ਮਲੂਕ ਜਿੰਦਾਂ,
ਬਰਕਿ-ਮੌਤ ਕਿਉਂ ਉੱਤੇ ਗਿਰਾਂਵਦਾ ਏਂ।
ਘਰੇ ਆਏ ਮਹਿਮਾਨਾਂ 'ਤੇ ਸਿਤਮ ਕਰਦੈਂ,
ਵਿਚ ਖ਼ੁਦੀ ਦੇ ਖ਼ੁਦਾ ਭੁਲਾ ਨਾਹੀਂ।
ਜੀਂਦੇ ਜੀਅ ਤੂੰ ਜਾਏਂਗਾ ਦੋਜ਼ਖ਼ਾਂ ਨੂੰ,
ਐਡਾ ਗੰਗੂਆ ਪਾਪ ਕਮਾ ਨਾਹੀ।



9814710668



# ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ

ਇੰਜ. ਜਸਵੰਤ ਸਿੰਘ

ਵਿਸ਼ਵ ਸਮਾਜ ਵੱਖ-ਵੱਖ ਧਾਰਮਿਕ ਪਰੰਪਰਾਵਾਂ ਨਾਲ ਜੁੜਿਆ ਹੋਇਆ ਹੈ ਅਤੇ ਇਸਦੀ ਸੋਚ ਆਪਣੀ ਧਾਰਮਿਕ ਪਰੰਪਰਾ ਦੇ ਘੇਰੇ ਵਿੱਚ ਹੀ ਸੀਮਤ ਹੋ ਕੇ ਰਹਿ ਗਈ ਹੈ, ਜਿਸ ਦੇ ਫ਼ਲਸਰੂਪ ਮਨੁੱਖ ਪਰਮਾਤਮਾ ਦੀ ਸਿਰਜੀ ਸਮੁੱਚੀ ਕਾਇਨਾਤ ਦੀ ਹੋਂਦ ਅਤੇ ਉਸਦੀ ਭਾਈਚਾਰਿਕ ਮਹਤੱਤਾ ਨੂੰ ਪੂਰੀ ਗਹਿਰਾਈ ਤੱਕ ਸਮਝਣ ਦੇ ਅਸਮਰਥ ਹੈ, ਜਿਸ ਦੇ ਕਾਰਨ ਇਨਸਾਨੀ ਭਾਈਚਾਰਾ ਦਿਨ-ਬ-ਦਿਨ ਖੋਖਲਾ ਹੁੰਦਾ ਜਾ ਰਿਹਾ ਹੈ ਅਤੇ ਆਪਸੀ ਨਫ਼ਰਤ ਸਮਾਜਿਕ ਵਿਖਰਾਓ ਦਾ ਸਾਧਨ ਬਣਦੀ ਜਾ ਰਹੀ ਹੈ। ਮਨੁੱਖ ਭਾਵੇਂ ਕਿਸੇ ਵੀ ਧਾਰਮਿਕ ਪਰੰਪਰਾ ਨਾਲ ਸਬੰਧ ਰੱਖਦਾ ਹੋਵੇ, ਪਰ ਉਸ ਦਾ ਅਸਲੀ ਸਰੋਕਾਰ ਮਨੁੱਖਤਾ ਹੋਣੀ ਚਾਹੀਦੀ ਹੈ।

ਜਦੋਂ ਮਨੁੱਖੀ ਸੋਚ ਦਾ ਪੱਧਰ ਇਨਸਾਨੀ ਭਾਈਚਾਰੇ ਦੀਆਂ ਕਦਰਾਂ ਕੀਮਤਾਂ ਦਾ ਹਾਣੀ ਹੋ ਜਾਵੇ ਤਾਂ ਮਨੁੱਖ ਦਾ ਅਸਲੀ ਸਰੋਕਾਰ ਸਗਲੀ ਮਨੁੱਖਤਾ ਬਣ ਜਾਂਦਾ ਹੈ ਅਤੇ ਫਿਰ ਮਨੁੱਖ ਆਪਣੀਆਂ ਧਾਰਮਿਕ ਹੱਦਬੰਦੀਆਂ ਤੋਂ ਉੱਪਰ ਉੱਠ ਕੇ ਸਰਬੱਤ ਦੇ ਭੱਲੇ ਦੇ ਕਾਰਜਾਂ ਨਾਲ ਜੁੜ ਜਾਂਦਾ ਹੈ ਜੋ ਮਨੁੱਖ ਦਾ ਅਸਲੀ ਸਰਕਾਰ ਹੈ। ਇਹਨਾਂ ਸਮਾਜਿਕ ਸਰੋਕਾਰਾਂ ਨੂੰ ਪ੍ਰਫੁੱਲਤ ਕਰਨ ਅਤੇ ਸਦੀਵੀ ਬਣਾਈ ਰੱਖਣ ਲਈ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਧਰਮ ਦੀ ਸ੍ਰੇਸ਼ਟਤਾ ਨੂੰ ਸਾਫ਼ ਅਤੇ ਪਾਕ ਅਮਲ ਨਾਲ ਜੋੜਿਆ ਹੈ।

ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ:-

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ-266)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਤੋਂ ਦੂਸਰੇ ਧਰਮਾਂ ਪ੍ਰਤੀ ਪਹੁੰਚ ਦਾ ਵੀ ਪਤਾ ਲਗਦਾ ਹੈ ਕਿ ਪਰਮ-ਸਤਿ ਧਰਮਾਂ ਦੀ ਮਜ਼ਹਬੀ ਵੰਡ ਤੋਂ ਉੱਤੇ ਹੈ। ਇਸ ਲਈ ਮਨੁੱਖ ਨੂੰ ਵੀ ਮਜ਼ਹਬ ਦੇ ਨਾ 'ਤੇ ਵੰਡਿਆ ਨਹੀਂ ਜਾ ਸਕਦਾ। ਜਿਸ ਦਾ ਐਲਾਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਲੋਧੀ ਵਿਖੇ 'ਵੇਈ ਨਦੀ' ਤੋਂ ਬਾਹਰ ਆਉਣ ਤੇ ਆਪਣੇ ਪਹਿਲੇ ਧਾਰਮਿਕ ਫ਼ੁਰਮਾਨ ਦੇ ਰੂਪ ਵਿੱਚ ਕੀਤਾ ਸੀ ਕਿ:

*"ਨਾ ਕੋ ਹਿੰਦੂ ਨਾ ਕੋ ਮੁਸਲਮਾਨ"।*

ਗੁਰੂ ਅਰਜਨ ਦੇਵ ਜੀ ਨੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਾਰਮਿਕ ਫ਼ੁਰਮਾਨ ਨੂੰ ਲੋਕਾਈ ਪ੍ਰਤੀ ਜਾਗਰੂਪਤਾ ਨੂੰ ਹੋਰ ਸਾਰਥਕ ਬਣਾਉਣ ਲਈ ਅਤੇ ਸਿਰ ਚੁੱਕ ਰਹੀ ਧਾਰਮਿਕ ਹੱਦਬੰਦੀ ਦੀ ਲਹਿਰ ਨੂੰ ਸ਼ਾਂਤ ਕਰਦਿਆਂ ਫ਼ੁਰਮਾਇਆ ਕਿ "ਮੈਂ ਉਸ ਇੱਕ ਪਰਮਾਤਮਾ ਨੂੰ ਧਿਆਉਂਦਾ ਹਾਂ ਜਿਸ ਨੂੰ ਹਿੰਦੂ ਗੁਸਾਈ ਆਖਦੇ ਹਨ ਅਤੇ ਮੁਸਲਮਾਨ ਅੱਲਾ ਕਹਿ ਕੇ ਪੁਕਾਰਦੇ ਹਨ ਗੁਰੂ ਸਾਹਿਬ ਫ਼ੁਰਮਾਉਂਦੇ ਹਨ:-

*ਪੂਜਾ ਕਰਉ ਨ ਨਿਵਾਜ ਗੁਜਾਰਉ॥*
*ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥3॥*
*ਨ ਹਮ ਹਿੰਦੂ ਨਾ ਮੁਸਲਮਾਨ॥*
*ਅਲਹ ਰਾਮ ਕੇ ਪਿੰਡੁ ਪਰਾਨ॥*

*(ਅੰਗ 1136)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਧਰਮ ਨੂੰ ਮਹਿਜ ਕਰਮ-ਕਾਂਡਾਂ ਵਿੱਚੋਂ ਕੱਢ ਕੇ ਨੈਤਿਕ ਗੁਣਾਂ-ਸਤਿ, ਸੰਤੋਖ, ਹਲੀਮੀ, ਪਰਉਪਕਾਰ, ਦਇਆ, ਜਤਿ ਆਦਿ ਨਾਲ ਜੋੜਿਆ ਗਿਆ ਹੈ ਅਤੇ ਨੈਤਿਕਤਾ ਨੂੰ ਹੀ ਧਰਮ ਦਾ ਅਸਲੀ ਪੱਖ ਦੱਸਿਆ ਹੈ। ਨੈਤਿਕਤਾ ਦਾ ਸਰਬ ਵਿਆਪਕ ਆਧਾਰ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪ੍ਰੋਫੈਸਰ ਡਾ.ਗੁਰਨਾਮ ਕੌਰ ਦੀ ਖੋਜ ਅਨੁਸਾਰ ਕੋਈ ਵੀ ਧਰਮ ਕਲਿਆਣਕਾਰੀ ਹੋ ਸਕਦਾ ਹੈ ਜੇ ਉਸ ਨੂੰ ਨੈਤਿਕ ਗੁਣਾਂ ਤੇ ਆਧਾਰਿਤ ਕੀਤਾ ਜਾਵੇ ਕਿਉਂਕਿ ਨੈਤਿਕ ਗੁਣਾਂ ਦਾ ਸਰਬ-ਵਿਆਪਕ ਆਧਾਰ ਹੈ ਅਤੇ ਨੈਤਿਕਤਾ ਹੀ ਇਸ ਨੂੰ ਸਰਬ-ਲੋਕਾਈ ਲਈ ਕਲਿਆਣਕਾਰੀ ਬਣਾਉਂਦੀ

ਹੈ। ਹਰ ਧਰਮ ਆਪਣੇ ਸਮੇਂ ਦਾ ਸੱਚ ਹੁੰਦਾ ਹੈ ਅਤੇ ਜਦੋਂ ਧਰਮ ਨੂੰ ਨੈਤਿਕ ਗੁਣਾਂ ਨਾਲੋਂ ਨਿਖੇੜ ਦਿੱਤਾ ਜਾਂਦਾ ਹੈ ਤਾਂ ਧਰਮ ਦਾ ਅਸਲੀ ਮਨੋਰਥ ਗੁਆਚ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕ ਸਰਬ-ਧਰਮ ਗ੍ਰੰਥ ਹੈ ਜਿਸ ਵਿੱਚ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਸਮਾਜ ਦੇ ਹੋਰ ਸੂਫੀ ਸੰਤਾਂ ਅਤੇ ਭਗਤ ਸਾਹਿਬਾਨ ਦੀ ਬਾਣੀ ਵੀ ਦਰਜ ਹੈ ਜਿਸ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਇਸ ਧਾਰਮਿਕ ਗ੍ਰੰਥ ਦੀ ਬਾਣੀ ਦਾ ਉਪਦੇਸ਼ ਧਰਮਾਂ ਦੀ ਮਜ਼ਹਬੀ ਵੰਡ ਤੋਂ ਉਤੇ ਹੈ ਅਤੇ ਇਸ ਦੀ ਬਾਣੀ ਤੋਂ ਮਿਲਦਾ ਸਾਂਝੀਵਾਲਤਾ ਦਾ ਸੰਦੇਸ਼ ਸਾਰੀ ਮਾਨਵਤਾ ਨੂੰ ਸਮਾਜਿਕ ਬਰਾਬਰੀ ਅਤੇ ਇੱਕ ਸੱਚੇ ਭਾਈਚਾਰੇ ਦੀ ਸਿਰਜਣਾ ਲਈ ਪ੍ਰੇਰਤ ਕਰਦਾ ਹੈ।

ਅੱਜ ਦੇ ਆਧੁਨਿਕ ਸੰਸਾਰ ਦੀ ਖੁਸ਼ਹਾਲੀ ਆਪਸੀ ਸਹਿਯੋਗ ਅਤੇ ਭਾਈਚਾਰਿਕ ਮਿਲਵਰਤਨ 'ਤੇ ਨਿਰਭਰ ਕਰਦੀ ਹੈ। ਸਾਇੰਸ ਅਤੇ ਟੈਕਨਾਲੋਜੀ ਨੇ ਇੰਨੀ ਤਰੱਕੀ ਕਰ ਲਈ ਹੈ ਕਿ ਜੇ ਵਿਸ਼ਵ ਸਮਾਜ ਨੇ ਇਸ ਨੂੰ ਸਰਬ-ਸਾਂਝੀ ਭਲਾਈ ਦਾ ਟੀਚਾ ਰੱਖ ਕੇ ਨਾਂ ਵਰਤਿਆ ਤਾਂ ਇਹ ਸਾਰੇ ਸੰਸਾਰ ਲਈ ਵਿਨਾਸ਼ਕਾਰੀ ਹੋ ਸਕਦੀ ਹੈ। ਇਸ ਲਈ ਵਿਸ਼ਵ ਭਾਈਚਾਰੇ ਦੀ ਮਹੱਤਤਾ ਹੋਰ ਵੀ ਵੱਧ ਜਾਂਦੀ ਹੈ। ਸਮੇਂ ਦੀ ਮੰਗ ਹੈ ਕਿ ਮਨੁੱਖੀ ਜੀਵਨ ਪ੍ਰਕਿਰਿਆ ਨੂੰ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਉਪਦੇਸ਼ਾਂ ਅਨੁਸਾਰ ਢਾਲਿਆ ਜਾਵੇ ਅਤੇ ਧਰਮ ਦੀ ਮਜ਼ਹਬੀ ਵੰਡ ਤੋਂ ਉਪਰ ਉੱਠ ਕੇ ਇੱਕ ਐਸੇ ਨਿੱਗਰ ਅਤੇ ਸੁਚੱਜੇ ਸਮਾਜ ਦੀ ਸਿਰਜਣਾ ਕੀਤੀ ਜਾਵੇ ਜਿਸ ਦਾ ਸਰੋਕਾਰ ਸਰਬੱਤ ਦਾ ਭਲਾ ਹੋਵੇ।

*ਧਰਤੀ ਵੰਡ ਲਈ, ਪਾਣੀ ਵੰਡਿਆ,*
*ਨਾਂ ਵੰਡੋ ਹੁਣ ਇਨਸਾਨ।*
*ਹਿੰਦੂ ਮੁਸਲਮ ਸਿੱਖ ਇਸਾਈ,*
*ਸਾਰੇ ਇੱਕੋ ਦੀ ਸੰਤਾਨ।*



*0181-2230639*

ਸਫਾ 11 ਦਾ ਬਾਕੀ

ਫਿਰ ਤੇਰੇ ਵਿੱਚ ਉਹ ਕੋਈ ਸਾਮਾਨ ਭੀ ਨਹੀਂ ਹੈ ਜਿਸ ਤੇ ਤੂੰ ਅਟੱਲ ਰਹਿ ਸਕੇ। ਤੇਰੇ ਵਿੱਚ ਸੱਚੇ ਧਾਰਮਕ ਲੀਡਰ ਜਾਂ ਸੁਧਾਰਕ ਨਹੀਂ ਹਨ ਜੋ ਤੇਰੀ ਹਾਲਤ ਠੀਕ ਕਰਨ ਲਈ ਆਪਣੇ ਆਪ ਨੂੰ ਕੁਰਬਾਨ ਕਰਨ। ਫਿਰ ਤੇਰੇ ਵਿੱਚ ਵੱਡੇ ਉਦਾਰ ਆਤਾਮਾਵਾਂ, ਧਨੀ ਨਹੀਂ ਹਨ ਜੋ ਧੰਨ ਦੀ ਮਦਦ ਦੇ ਕੇ ਤੇਰੀ ਗਰੀਬੀ ਦੀ ਕਮਜ਼ੋਰੀ ਦਾ ਨਾਸ ਕਰ ਸਕਨ।

ਇਸੇ ਤਰ੍ਹਾ ਤੇਰੇ ਵਿੱਚ ਵੱਡੇ ਵੱਡੇ ਵਿਦਵਾਨ ਭੀ ਨਹੀਂ ਹਨ ਜੋ ਤੇਰੇ ਅਸੂਲਾਂ ਦਾ ਨਕਸ਼ਾ ਖਿੱਚ ਕੇ ਸੰਸਾਰ ਅਗੇ ਪਰਗਟ ਕਰਨ ਜੋ ਲੋਗਾਂ ਪਰ ਅਸਰ ਪੈਦਾ ਕਰੇ। ਇਸ ਤੋਂ ਬਿਨਾਂ ਤੇਰੇ ਵਿੱਚ ਅਛੇਅਛੇ ਕਵੀ ਲੋਗ ਵੀ ਨਹੀ ਹਨ ਜੋ ਤੇਰੇ ਗੁਰੂਆਂ ਤੇ ਸ਼ਹੀਦਾਂ ਦੇ ਕਾਰਨਾਮਿਆਂ ਨੂੰ ਲਿਖ ਕੇ ਤੇਰੇ ਨਿਕੱਯਾਂਨਿਕੱਯਾਂ ਬੱਚਿਆਂ ਦੇ ਦਿਲਾਂ ਪਰ ਪਰਗਟ ਕਰਨ। ਤੇਰੇ ਵਿੱਚ ਨਿਰਲੋਭ ਅਰ ਨਿਸ਼ਾ ਕਪਟ ਪੁਰਖ ਇਤਨੇ ਨਹੀਂ ਹਨ ਜਿਨ੍ਹਾਂ ਦੇ ਨਮੂਨੇ ਹੋਰ ਬਚਨ ਲਈ ਯਤਨ ਕਰਨ ਅਰ ਆਤਮਾ ਦੀ ਤ੍ਰਿਸ਼ਨਾ ਰੂਪੀ ਮੈਲ ਧੋ ਦੇਣ। ਫਿਰ ਤੇਰੇ ਵਿੱਚ ਸੱਚੇ ਉਪਦੇਸ਼ਕ ਨਹੀਂ ਹਨ ਜੋ ਤੇਰੀ ਹਾਲਤ ਨੂੰ ਦੇਖ ਕੇ ਪੁਕਾਰ ਕਰਨ ਜਿਸ ਤੇ ਤੇਰੇ ਸੁਧਰਨ ਦੀ ਉਮੈਦ ਹੋਵੇ। ਕਿੰਤੂ ਜਿਨ੍ਹਾਂ ਬਾਤਾਂ ਨਾਲ ਤੂੰ ਜਿੰਦਾ ਕੌਮ ਹੋ ਕੇ ਦਿਖਾਏਂਗੀ

ਸੋ ਅਜੇ ਤੱਕ ਸਿਫਤਾਂ ਤੇਰੇ ਵਿੱਚ ਨਹੀਂ ਹਨ, ਅਰ ਜੇ ਹਨ ਤਾਂ ਮਕਾੱਰੀ, ਖੁਦਗਰਜ਼ੀ, ਪਰਸਪਰ ਵਿਰੋਧ ਅਤੇ ਲਾਲਚ, ਆਦਿਕ ਉਹ ਦੋਖ ਹਨ ਜਿਨ੍ਹਾਂ ਦੇ ਕਾਰਨ ਤੂੰ ਉੱਨਤੀ ਨਹੀਂ ਕਰ ਸਕੇਂਗੀ।" (ਗਿਆਨੀ ਦਿੱਤ ਸਿੰਘ ਜੀ ਦੀ ਲਿਖਤ) ਇਸ ਵਿੱਚ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ ਕਿ ਸੰਨ 1898 ਤੋਂ ਬਾਅਦ ਸਿੱਖਾਂ ਨੇ ਆਪਣੇ ਆਪ ਨੂੰ ਬਹੁਤ ਸੰਭਾਲਿਆ ਹੈ। ਉਹ ਦੂਜੀਆਂ ਭਾਰਤੀ ਕੌਮਾਂ ਤੋਂ ਅੱਗੇ ਹੀ ਚੱਲ ਰਹੇ ਹਨ ਪਰ ਫਿਰ ਵੀ ਉਹ ਗੱਲ ਅਜੇ ਨਹੀਂ ਆਈ ਜਿਸ ਦਾ ਜ਼ਿਕਰ ਗਿਆਨੀ ਦਿੱਤ ਸਿੰਘ ਜੀ ਨੇ ਆਪਣੇ ਉਪਰਲੇ ਲੇਖ ਵਿੱਚ ਕੀਤਾ ਹੈ।

ਇੰਝ ਲੱਗਦਾ ਹੈ ਜਿਵੇਂ ਗਿਆਨੀ ਜੀ ਕੌਮ ਨੂੰ ਸੰਬੋਧਨ ਕਰਕੇ ਅੱਜ ਵੀ ਕਹਿ ਰਹੇ ਹੋਣ ਕਿ:-

*ਯਹਿ ਮਹਿਰੂਮੇਂ ਹਕੀਕਤ ਹੈਂ*
*ਸਾਹਿਲ ਕੇ ਤਮਾਸ਼ਾਈ*
*ਹਮ ਡੂਬ ਕੇ ਸਮਝੇ ਥੇ*
*ਦਰਯਾਉਂ ਕੀ ਗਹਿਰਾਈ।*

9417924009



## ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਂਡਾਂ ਨਾਲ ਜੁੜੀਆਂ

# ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ



# ਭੂਤ ਪ੍ਰੇਤ ਨਹੀਂ ਹੁੰਦੇ

ਸ ਸੁਖਦੇਵ ਸਿੰਘ ਜਾਚਕ

ਇਨਸਾਨ ਦੇ ਜੀਵਨ ਵਿੱਚ ਅਨੇਕਾਂ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ ਪਰ ਕੁਝ ਘਟਨਾਵਾਂ ਅਜਿਹੀਆਂ ਘਟਦੀਆਂ ਹਨ ਜੋ ਜੀਵਨ ਭਰ ਆਦਮੀ ਨੂੰ ਯਾਦ ਰਹਿੰਦੀਆਂ ਹਨ ਅਤੇ ਕਈ ਵਾਰ ਅਜਿਹਾ ਪ੍ਰਭਾਵ ਛਡਦੀਆਂ ਹਨ ਕਿ ਉਸ ਆਦਮੀ ਦਾ ਜੀਵਨ ਤਾਂ ਬਦਲ ਹੀ ਜਾਂਦਾ ਹੈ ਸਗੋਂ ਹੋਰ ਵੀ ਕਈ ਇਨਸਾਨਾਂ ਦੇ ਜੀਵਨ ਬਦਲ ਜਾਂਦੀਆਂ ਹਨ। ਜਦੋਂ ਕੋਈ ਅਜਿਹਾ ਮਨੁੱਖ ਆਪਣੀਆਂ ਇਹੋ ਜਿਹੀਆਂ ਹੱਡ ਬੀਤੀਆਂ ਕਿਸੇ ਨੂੰ ਸੁਣਾਉਂਦਾ ਜਾਂ ਲਿਖਕੇ ਦੱਸਦਾ ਹੈ ਤਾਂ ਕਈਆਂ ਨੂੰ ਉਹ ਰਾਮ-ਬਾਣ ਵਰਗਾ ਜਾਦੂ ਮਈ ਅਸਰ ਕਰ ਜਾਂਦੀਆਂ ਹਨ। ਅਜਿਹੀ ਹੀ ਇੱਕ ਹੱਡ ਬੀਤੀ ਮੈਂ ਆਪ ਜੀ ਨਾਲ ਸਾਂਝੀ ਕਰਨ ਜਾ ਰਿਹਾ ਹਾਂ। ਇਹ ਗੱਲ 1968 ਈ ਦੀ ਹੈ ਜਦੋਂ ਮੈਂ ਮਟੀਲੀ ਰੋਡ ਤੇ ਰਾਜਸਥਾਨ ਤੇ ਪੰਜਾਬ ਦੇ ਬਾਰਡਰ ਦੇ ਨਾਲ ਸੜਕ ਤੋਂ ਕੋਈ ਡੇਢ ਕੁ ਕਿਲੋਮੀਟਰ ਦੀ ਵਿੱਥ ਤੇ ਘੁੱਗ ਵਸਦੇ ਪਿੰਡ ਰਾਜਪੁਰਾ (ਅਬੋਹਰ ਦੇ ਬਲਾਕ ਨੰ.1) ਵਿਖੇ ਅਧਿਆਪਕ ਨਿਯੁਕਤ ਹੋਇਆ। ਪਿੰਡ ਬਹੁਤ ਵੱਡਾ ਸੀ ਪਰ ਜ਼ਮੀਨ ਰੇਤਲੀ ਤੇ ਪਾਣੀ ਦੀ ਬਹੁਤ ਤੰਗੀ ਸੀ ਭਾਵੇਂ ਪਿੰਡ ਦੀ ਪੰਚਾਇਤ ਵਲੋਂ ਪਿੰਡ ਵਿੱਚ ਵੱਡੀਆਂ ਦੋ ਪੱਕੀਆਂ ਡਿੱਗੀਆਂ ਬਣਾਈਆਂ ਹੋਈਆਂ ਸਨ ਪਰ ਫਿਰ ਵੀ ਜਦੋਂ ਕਦੇ ਨਹਿਰ ਦੀ ਬੰਦੀ ਆ ਜਾਣੀ ਤੇ ਡਿੱਗੀਆਂ ਵਿਚੋਂ ਪਾਣੀ ਅਲੋਪ ਹੋਣ ਲਗਦਾ ਤਾਂ ਵਿਚਾਰੇ ਗਰੀਬ ਗੁਰਬੇ ਬਹੁਤ ਹੀ ਤੰਗ ਹੋ ਜਾਂਦੇ ਤੇ ਵਿਚਾਰਿਆਂ ਨੂੰ ਛੱਪੜ ਦਾ ਪਾਣੀ ਪੀ ਕੇ ਹੀ ਸਬਰ ਕਰਨਾ ਪੈਂਦਾ।

ਇਸ ਪਿੰਡ ਦੇ ਸਕੂਲ ਵਿੱਚ ਮੇਰੇ ਤੋਂ ਬਗੈਰ ਦੋ ਹੋਰ ਅਧਿਆਪਕ ਸ ਕੁਲਵੰਤ ਸਿੰਘ ਮੁੱਖ ਅਧਿਆਪਕ ਅਤੇ ਸ ਹਰਮੀਤ ਸਿੰਘ ਮੇਰੇ ਤੋਂ ਜੂਨੀਅਰ ਅਧਿਆਪਕ ਸੀ। ਤਿੰਨੇ ਹੀ ਅਸੀਂ ਪਿੰਡ ਵਿੱਚ ਮੈਂ ਵਖਰੇ ਘਰ ਵਿੱਚ ਅਤੇ ਉਹ ਦੋਵੇਂ ਇੱਕ ਹੋਰ ਵੱਖਰੇ ਘਰ ਵਿੱਚ ਰਹਿੰਦੇ ਸਨ। ਰੋਟੀ, ਚਾਹ ਅਤੇ ਦੁੱਧ ਪਿੰਡ ਦੇ ਬੱਚੇ ਹੀ ਵਾਰੀ 2 ਲੈਕੇ ਆਉਂਦੇ ਸਨ। ਉਹ ਦੋਵੇਂ ਰੋਜ਼ਾਨਾ ਸ਼ਰਾਬ ਪੀਂਦੇ ਅਤੇ ਮੀਟ ਖਾਂਦੇ ਸਨ ਜਦੋਂ ਕਿ ਮੈਂ ਬਿਲਕੁਲ ਸਾਕਾਹਾਰੀ ਸੀ ਭਾਵੇਂ ਮੈਂ ਉਸ ਵੇਲੇ ਅੰਮ੍ਰਿਤ ਵੀ ਨਹੀਂ ਸੀ ਛਕਿਆ। ਮੇਰਾ ਸੁਭਾਅ ਸੀ ਕਿ ਛੁੱਟੀ ਹੋਣ ਤੋਂ ਬਾਅਦ ਝੱਟ ਕੁ ਅਰਾਮ ਕਰਕੇ ਰੋਜ਼ਾਨਾ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਚਲੇ ਜਾਣਾ। ਓਥੇ ਉਸ ਸਮੇਂ ਉਦਾਸੀ ਪ੍ਰਥਾ ਦੇ ਸੰਤ ਬਾਬਾ ਕਿਸ਼ਨ ਦਾਸ, ਸੰਤ ਬਾਬਾ ਵੇਦ ਪ੍ਰਕਾਸ਼ ਅਤੇ ਸੰਤ ਬਾਬਾ ਸੂਰਜ ਪ੍ਰਕਾਸ਼ ਜੀ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਤੇ ਪ੍ਰਬੰਧ ਕਰਦੇ ਸਨ। ਮੇਰਾ ਉਹਨਾਂ ਨਾਲ ਏਨਾਂ ਲਗਾਵ ਬਣ ਗਿਆ ਕਿ ਜਦੋਂ ਆਸ ਪਾਸ ਦੇ ਪਿੰਡਾਂ ਵਿੱਚ ਕਦੇ ਕਿਸੇ ਸੰਤ ਬਾਬੇ ਦਾ ਮੋਹਸ਼ਾ (ਬਰਸੀ) ਜਾਂ ਕੋਈ ਪ੍ਰੋਗਰਾਮ ਹੋਣਾ ਤਾਂ ਮੈਨੂੰ ਵੀ ਨਾਲ ਲੈ ਜਾਂਦੇ ਸਨ। ਉਥੇ ਫਿਰ ਮੈਨੂੰ ਬਹੁਤ ਸਾਰੇ ਤਰ੍ਹਾਂ 2 ਦੇ ਉਦਾਸੀ ਬਾਬਿਆਂ (ਵੱਡੀਆਂ 2 ਜਟਾਂ ਵਾਲੇ, ਕਾਲੇ ਰੰਗ ਦੇ ਚੋਲਿਆਂ ਵਾਲੇ, ਭਗਵੇ ਰੰਗ ਦੇ ਚੋਲਿਆਂ ਵਾਲੇ, ਹਕੀਮੀ ਕਰਨ ਵਾਲੇ, ਵੱਖ 2 ਸ਼ੌਕ ਪਾਲਣ ਵਾਲੇ, ਸੱਤ ਸੱਤ ਫੁੱਟ ਲੰਬੇ ਜਵਾਨ ਬਾਬੇ) ਦੇ ਦਰਸ਼ਨ ਕਰਕੇ ਵੱਖਰਾ ਹੀ ਅਨੰਦ ਆਉਂਦਾ, ਮਾਲ੍ਹ ਪੂੜੇ ਤੇ ਖੀਰਾਂ ਖਾ ਕੇ ਤਾਂ ਵਾਹਿਗੁਰ ਦਾ ਸ਼ੁਕਰਾਨਾ ਕਰਨ ਨੂੰ ਹੀ ਦਿਲ ਕਰੀ ਜਾਂਦਾ।

ਪਰ ਦੂਸਰੇ ਦੋਹਵਾਂ ਅਧਿਆਪਕਾਂ ਨੂੰ ਮੇਰਾ ਇਹ ਸਭ ਕੁੱਝ ਸ਼ਾਇਦ ਮੁਆਫਕ ਨਹੀਂ ਸੀ ਉਹ ਚਾਹੁੰਦੇ ਸਨ ਕਿ ਆਪਾਂ ਤਿੰਨੇ ਹੀ ਇਕੱਠੇ ਰਹੀਏ, ਖੂਬ ਖਾਈਏ ਪੀਅ ਏ ਤੇ ਮੌਜਾਂ ਕਰੀਏ। ਮੈਂ ਉਹਨਾਂ ਨੂੰ ਬਥੇਰਾ ਕਹਿੰਦਾ ਕਿ "ਮਾਨਸ ਜਨਮ ਦੁਲੰਭ ਹੈ ਹੋਇ ਨ ਬਾਰੋ ਬਾਰ" ਅਤੇ "ਰਾਤ ਗਵਾਈ ਸੋਇ ਕੇ ਦਿਵਸੁ ਗਵਾਇਆ ਖਾਇ॥ ਹੀਰੇ ਜੈਸਾ ਜਨਮ ਹੈ ਕਉਡੀ ਬਦਲੇ ਜਾਇ॥" ਕਿ ਇਹ ਜੀਵਨ ਬਹੁਤ ਹੀ ਕੀਮਤੀ ਹੈ, ਇਹ ਸਾਨੂੰ

ਖਾਣ ਪੀਣ ਲਈ ਹੀ ਨਹੀਂ ਮਿਲਿਆ ਸਗੋਂ ਇਸ ਨੂੰ ਜਿਉਂਦਾ ਰੱਖਣ ਲਈ ਸਾਨੂੰ ਲੋੜ ਮੁਤਾਬਕ ਹੀ ਖਾਣਾ ਪੀਣਾਂ ਚਾਹੀਦਾ ਹੈ। ਅਕਾਲ ਪੁਰਖ ਨੇ ਸਾਨੂੰ ਛੱਤੀ ਪ੍ਰਕਾਰ ਦੀਆਂ ਨਿਆਮਤਾਂ ਬਖਸ਼ੀਆਂ ਹਨ, ਫਿਰ ਅਸੀਂ ਕਿਉਂ ਨਹੀਂ ਉਹ ਖਾਕੇ ਹੀ ਵਾਹਿਗੁਰੂ ਦੇ ਸ਼ੁਕਰ ਗੁਜ਼ਾਰ ਬਣਦੇ? ਪਰ ਕਿੱਥੇ "ਅੰਧੇ ਏਕ ਨ ਲਗਾਈ ਜਾ ਬਾਂਸ ਬਜਾਈਐ ਫੂਕ" ਵਾਂਗ ਉਨ੍ਹਾਂ ਦੇ ਕੰਨਾਂ ਤੇ ਜ਼ਰਾ ਜਿੰਨੀ ਵੀ ਜੂੰ ਨਾ ਸਰਕਦੀ ਭਾਵ ਉਹ ਮੇਰੀ ਇੱਕ ਨਾ ਸੁਣਦੇ।

ਇੱਕ ਦਿਨ ਦੀ ਗੱਲ ਹੈ ਕਿ ਮੈਂ ਸ਼ਾਮ ਨੂੰ ਰਹਿਰਾਸ ਕੀਤੀ, ਪ੍ਰਸ਼ਾਦਾ ਛਕਿਆ ਤੇ ਕਮਰੇ ਦੀ ਛੱਤ ਤੇ ਸੌਣ ਲਈ ਚਲਿਆ ਗਿਆ। ਗਰਮੀ ਦਾ ਮੌਸਮ ਸੀ ਤੇ ਬਿਜਲੀ ਵੀ ਨਹੀਂ ਸੀ। ਖ਼ੈਰ ਮੈਂ ਕੀਰਤਨ ਸੋਹਿਲੇ ਦਾ ਪਾਠ ਕੀਤਾ ਤੇ ਅਜੇ ਸੌਣ ਹੀ ਲੱਗਿਆ ਸੀ ਕਿ ਦਰਵਾਜੇ ਦੀ ਖਿੜਕੀ ਦਾ ਕੁੰਡਾ ਖੜਕਣ ਲੱਗਾ। ਮੈਂ ਥੱਲੇ ਉੱਤਰ ਕੇ ਬਾਰੀ ਖੋਹਲੀ ਤਾਂ ਕੀ ਦੇਖਿਆ ਕਿ ਮੇਰੇ ਨਾਲ ਦਾ ਇੱਕ ਮਾਸਟਰ ਹਰਮੀਤ ਸਿੰਘ ਕੰਬਦੀ ਅਵਾਜ਼ ਵਿੱਚ ਕਹਿ ਰਿਹਾ ਸੀ ਕਿ ਹਾਇ! ਮੈਨੂੰ ਬੜਾ ਡਰ ਲੱਗ ਰਿਹਾ ਹੈ ਜਿਵੇਂ ਮੇਰੇ ਪਿੱਛੇ ਕੋਈ ਭੂਤ ਲੱਗਿਆ ਹੋਵੇ। ਮੈਂ ਉਸਨੂੰ ਮਖਉਲੀਏ ਲਹਿਜੇ ਵਿੱਚ ਕਿਹਾ ਕਿ ਹਰਮੀਤ ਤੇਰੇ ਪਿੱਛੇ ਭੂਤ ਹੀ ਲੱਗਣਾ ਸੀ ਹੋਰ ਦੇਵਤਾ ਲਗਦਾ। ਰੋਜ਼ ਤੁਸੀਂ ਸ਼ਰਾਬਾਂ ਪੀਂਦੇ ਤੇ ਮੀਟ ਖਾਂਦੇ ਹੋ। ਚੱਲ ਕੋਈ ਨਹੀਂ ਆਜਾ ਅੱਜ ਰਾਤ ਮੇਰੇ ਕੋਲ ਕਮਰੇ ਉਤੇ ਹੀ ਪੈ ਜਾਹ।ਅਸੀਂ ਖਿੜਕੀ ਬੰਦ ਕਰਕੇ ਉਪਰ ਕਮਰੇ ਦੀ ਛੱਤ ਉੱਤੇ ਪਏ ਮੰਜੇ ਉਤੇ ਪੈ ਗਏ। ਉਸ ਦੀ ਸ਼ਰਾਬ ਪੀਤੀ ਹੋਣ ਕਰਕੇ ਮੈਨੂੰ ਉਸ ਤੋਂ ਬੜਾ ਮੁਸ਼ਕ ਆ ਰਿਹਾ ਸੀ ਪਰ ਫਿਰ ਵੀ ਇਨਸਾਨੀਅਤ ਦੇ ਨਾਤੇ ਮੈਂ ਉਸਦੇ ਭਲੇ ਵਿੱਚ ਦਸਿਆ ਕਿ ਭੂਤ-ਭਾਤ ਕੁੱਝ ਨਹੀਂ ਹੁੰਦੇ ਇਹ ਤਾਂ ਮਨ ਦਾ ਹੀ ਡਰ ਹੁੰਦਾ ਹੈ। ਅਜੇ ਅਸੀਂ ਗੱਲਾਂ ਹੀ ਕਰ ਰਹੇ ਸੀ ਕਿ ਸਾਡੇ ਉੱਤੇ ਮਿੱਟੀ ਤੇ ਛੋਟੀਆ 2 ਰੋੜੀਆਂ ਡਿੱਗਣ ਲੱਗ ਪਈਆਂ। ਬਸ ਫਿਰ ਕੀ ਸੀ ਹਰਮੀਤ ਹੋਰ ਕੰਬਣ ਲਗਾ ਤੇ ਰੌਲਾ ਪਾਉਣ ਲੱਗਾ ਆਹ ਵੇਖੋ ਆ ਗਿਆ ਭੂਤ, ਮੇਰੇ ਪਿੱਛੇ ਆ ਗਿਆ ਭੂਤ, ਹੁਣ ਇਸ ਨੇ ਆਪਾਂ ਨੂੰ ਨਹੀਂ ਛੱਡਣਾ, ਮਾਸਟਰ ਜੀ ਮੈਨੂੰ ਬਚਾ ਲਓ... ਬਚਾ ਲਓ। ਮੈਂ ਉਸ ਨੂੰ ਹੌਸਲਾ ਦੇਕੇ ਬੈਠਣ ਲਈ ਕਿਹਾ ਅਤੇ ਕਮਰੇ ਉਤੋਂ ਖੜ੍ਹ ਕੇ ਵੇਖਿਆ ਤਾਂ ਸਾਡੇ ਨਾਲ ਦਾ ਤੀਜਾ ਅਧਿਆਪਕ ਕੁਲਵੰਤ ਸਿੰਘ ਥਲਿਉਂ ਮਿੱਟੀ ਦੇ ਬੁੱਕ ਭਰਕੇ ਸਾਡੇ ਉਤੇ ਸੁੱਟ ਰਿਹਾ ਸੀ। ਚੰਨ ਚਾਨਣੀ ਰਾਤ ਹੋਣ ਕਰਕੇ ਮੈਂ ਉਸਨੂੰ ਪ੍ਰਤੱਖ ਵੇਖ ਲਿਆ ਸੀ ਭਾਵੇਂ ਉਹ ਕਦੇ ਕੰਧ ਦੇ ਓਹਲੇ ਪ੍ਰਛਾਵੇਂ ਵਿੱਚ ਤੇ ਕਦੇ ਪ੍ਰਛਾਵਿਉਂ ਬਾਹਰ ਬੁੱਕ ਭਰ ਕੇ ਮਿੱਟੀ ਰੋੜੀਆਂ ਸਾਡੇ ਉਤੇ ਸੁੱਟ ਕੇ ਸਾਨੂੰ ਡਰਾਉਣ ਦੀ ਪੂਰੀ ਕੋਸ਼ਿਸ਼ ਕਰ ਰਿਹਾ ਸੀ।

ਹੁਣ ਮੈਂ ਉਹਨਾਂ ਦੇ ਡਰਾਮੇ ਨੂੰ ਪੂਰੀ ਤਰ੍ਹਾਂ ਸਮਝ ਚੁੱਕਾ ਸੀ। ਅਸਲ ਵਿੱਚ ਉਹ ਦੋਵੇਂ ਮੈਨੂੰ ਡਰਾਉਣ ਹੀ ਆਏ ਸਨ ਕਿ ਉਹ ਘਰ ਵਿੱਚ ਇਕੱਲਾ ਹੀ ਪਿਆ ਹੋਵੇਗਾ ਤੇ ਇਸ ਤਰ੍ਹਾਂ ਆਪਾਂ ਉਸਨੂੰ ਡਰਾ ਲਵਾਂਗੇ। ਫਿਰ ਉਹ ਆਪੇ ਡਰਦਾ ਮਾਰਾ ਕੱਲ੍ਹ ਨੂੰ ਆਪਣੇ ਕੋਲ ਆ ਜਾਵੇਗਾ ਪਰ ਉਹਨਾਂ ਨੂੰ ਇਹ ਕੀ ਪਤਾ ਸੀ ਕਿ ਸਾਡੀ ਇਹ ਸਕੀਮ ਫੇਲ੍ਹ ਹੋ ਜਾਵੇਗੀ ਤੇ ਸਾਨੂੰ ਕੱਲ ਨੂੰ ਪੜ੍ਹੇ ਲਿਖੇ ਹੋਣ ਦੇ ਬਾਵਜੂਦ ਵੀ ਨਿਮੋਸ਼ੀ ਦਾ ਮੂੰਹ ਵੇਖਣਾ ਪਵੇਗਾ।

ਮੈਂ ਉਸੇ ਸਮੇਂ ਜਲਦੀ ਨਾਲ ਥੱਲੇ ਉਤਰ ਕੇ ਬਾਰੀ ਖੋਹਲੀ ਅਤੇ ਮਾਸਟਰ ਕੁਲਵੰਤ ਸਿੰਘ ਨੂੰ ਕਿਹਾ ਕਿ ਮੈਨੂੰ ਸਭ ਪਤਾ ਲੱਗ ਗਿਆ ਹੈ ਤੁਹਾਡੀ ਕਰਤੂਤ ਦਾ, ਤੁਸੀਂ ਹੀ ਹਰਮੀਤ ਸਿੰਘ ਨੂੰ ਪਹਿਲਾਂ ਮੇਰੇ ਕੋਲ ਭੇਜਿਆ ਤੇ ਫਿਰ ਆਪ ਹੀ ਮਿੱਟੀ ਰੋੜੀਆਂ ਸੁੱਟ ਕੇ ਡਰਾਉਣ ਲੱਗ ਪਏ ਪਰ ਯਾਦ ਰੱਖਣਾ ਕਿ ਮੈਂ ਇਸ ਤਰ੍ਹਾਂ ਡਰਨ ਵਾਲਾ ਨਹੀਂ। ਗੁਰਬਾਣੀ ਪੜ੍ਹਨ ਵਾਲੇ ਕਦੇ ਵੀ ਕਿਸੇ ਭੂਤ-ਪ੍ਰੇਤ ਤੋਂ ਨਹੀਂ ਡਰਦੇ। ਇਹ ਡਰ ਤਾਂ ਉਹਨਾਂ ਨੂੰ ਹੀ ਲੱਗਦਾ ਹੈ ਜੋ ਅਪਣੇ ਫਰਜ਼ਾਂ ਨੂੰ ਭੁੱਲ ਕੇ, ਆਪਣੇ ਸਵਾਰਥ ਲਈ ਗ਼ੈਰ ਇਨਸਾਨੀ ਕੰਮਾਂ ਵਿੱਚ ਯਕੀਨ ਰੱਖਦੇ ਹਨ, ਵਹਿਮਾਂ-ਭਰਮਾਂ ਦੇ ਸ਼ਿਕਾਰ ਹੁੰਦੇ ਹਨ, ਰੋਜ਼ਾਨਾ ਸ਼ਰਾਬਾਂ, ਮੀਟ, ਨਸ਼ੇ ਆਦਿ ਵਰਤਦੇ ਹਨ। ਮੇਰੀਆਂ ਖਰੀਆਂ ਖਰੀਆਂ ਸੁਣਕੇ ਦੋਵੇਂ ਹੀ ਮੂੰਹ ਲਟਕਾਈਂ ਵਾਪਸ ਪਰਤ ਗਏ।

ਅਗਲੇ ਦਿਨ ਸਕੂਲ ਸਮੇਂ ਉਹ ਦੋਵੇਂ ਬੜੇ ਸ਼ਰਮਿੰਦੇ ਸਨ, ਮੂੰਹ ਦੀ ਰੋਈ ਉਡੀ ਹੋਈ ਸੀ। ਮੈਨੂੰ ਕਹਿਣ ਲੱਗੇ ਅਸੀਂ ਬੜੀ ਵੱਡੀ ਭੁੱਲ ਕਰ ਬੈਠੇ ਹਾਂ। ਵਾਕਿਆ ਹੀ ਅਸੀਂ ਤੁਹਾਨੂੰ ਡਰਾਕੇ ਆਪਣੇ ਨਾਲ ਸ਼ਰਾਬ ਮੀਟ ਵਿੱਚ ਸ਼ਰੀਕ ਬਣਾਉਣ ਲਗੇ ਸੀ ਪਰ ਸਾਨੂੰ ਅੱਜ ਪਤਾ ਲੱਗਾ ਹੈ ਕਿ ਵਾਹਿਗੁਰੂ ਦੇ ਸਿਮਰਨ, ਗੁਰਬਾਣੀ ਪੜ੍ਹਨ, ਸੁਣਨ ਅਤੇ ਮੰਨਣ ਵਿੱਚ ਕਿੰਨੀ ਤਾਕਤ ਹੈ। ਸਾਡੀਆਂ ਅੱਜ ਅੱਖਾਂ ਖੁੱਲ੍ਹ ਗਈਆਂ ਹਨ ਕਿ ਇਹ ਭੂਤਾਂ-ਪ੍ਰੇਤਾਂ ਦੇ ਵਹਿਮ-ਭਰਮ ਫਜ਼ੂਲ ਹੀ ਹਨ ਸਾਨੂੰ ਕਦੇ ਵੀ ਇਹਨਾਂ ਤੋਂ ਨਾ ਡਰਨਾਂ ਚਾਹੀਦਾ ਹੈ ਅਤੇ ਨਾ ਕਿਸੇ ਨੂੰ ਡਰਾਉਣਾ ਹੀ ਚਾਹੀਦਾ ਹੈ।

♦♦♦♦

*9464005685*

## ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਂਡਾਂ ਨਾਲ ਜੁੜੀਆਂ

## ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ



# ਅਸਲੀਅਤ

ਸ. ਰਣਜੀਤ ਸਿੰਘ ਅਜ਼ਾਦ 'ਕਾਂਝਲਾ'

ਪੁਰਾਣੇ ਸਮੇਂ ਦੀ ਗੱਲ ਹੈ ਕਿ ਇੱਕ ਪਿੰਡ ਵਿੱਚ ਅਨਪੜ੍ਹ ਲੋਕ ਬਹੁਤੇ ਸਨ ਤੇ ਪੜ੍ਹੇ ਲਿਖੇ ਬਹੁਤ ਹੀ ਘੱਟ। ਉਸ ਪਿੰਡ ਵਿੱਚ ਇੱਕ ਬਿਜਲੀ ਮਹਿਕਮੇ ਦਾ ਓਵਰਸੀਅਰ ਬਦਲ ਕੇ ਆਇਆ। ਇਕ ਸ਼ਾਮ ਉਸ ਦਾ ਛੇਵੀਂ ਜਮਾਤ ਵਿੱਚ ਪੜ੍ਹਦਾ ਮੁੰਡਾ ਕੁਲਦੀਪ ਆਪਣੇ ਹੋਰ ਸਾਥੀਆਂ ਨਾਲ ਬਾਬੇ ਖੇਮੇ ਦੀਆਂ ਕਹਾਣੀਆਂ ਸੁਣਨ ਲਈ ਉਸ ਕੋਲ ਜਾ ਬੈਠਿਆ। ਬਹੁਤ ਸਾਰੇ ਮੁੰਡੇ ਬਾਬੇ ਖੇਮੇ ਦੀਆਂ ਕਹਾਣੀਆਂ ਸੁਣਨ ਲਈ ਹਰ ਰੋਜ਼ ਰਾਤ ਨੂੰ ਰੋਟੀ ਖਾ ਕੇ ਆ ਬਹਿੰਦੇ ਤੇ ਬਾਬੇ ਖੇਮੇ ਨੂੰ ਕਹਿੰਦੇ, ਬਾਬੇ ਅੱਜ ਕੋਈ ਹੋਰ ਵਧੀਆ ਜਿਹੀ ਕਹਾਣੀ ਸੁਣਾ। ਬੱਚਿਆਂ ਦੀ ਮੰਗ ਉਤੇ ਖੇਮੇ ਨੇ ਕਹਾਣੀ ਸੁਣਾਉਣੀ ਸ਼ੁਰੂ ਕੀਤੀ, "ਬਹੁਤ ਚਿਰਾਂ ਦੀ ਗੱਲ ਹੈ ਕਿ ਆਪਣੇ ਇਸ ਪਿੰਡ ਵਿੱਚ ਇੱਕ ਬਿਰਧ ਮਾਈ ਦੀ ਮੌਤ ਹੋ ਗਈ ਪਰ ਉਸ ਦੇ ਕੋਈ ਪੁੱਤ ਧੀ ਨਹੀਂ ਸੀ। ਅਜਿਹੇ ਬੰਦੇ ਨੂੰ ਲੋਕ ਔਤ ਆਖਦੇ। ਉਹ ਮਾਈ ਬਹੁਤ ਹੀ ਕੰਜੂਸ ਮੱਖੀ ਚੂਸ ਸੀ। ਚਮੜੀ ਜਾਏ ਪਰ ਦਮੜੀ ਨਾ ਜਾਵੇ ਵਰਤਾਰਾ ਸੀ ਉਸ ਮਾਈ ਦਾ। ਜੁਆਨੋ! ਉਹ ਬੁੜੀ ਮਰਗੀ। ਅਸੀਂ ਮੁਹੱਲੇ ਦੇ ਬੰਦਿਆਂ ਨੇ ਕੱਠੇ ਹੋ ਕੇ ਉਸ ਦਾ ਦਾਹ-ਸੰਸਕਾਰ ਕਰ ਦਿੱਤਾ। ਅਗਲੇ ਦਿਨ ਰਾਤ ਨੂੰ ਅਸੀਂ ਕੀ ਦੇਖਿਆ ਕਿ ਉਸ ਮਾਈ ਦਾ ਸਿਵਾ ਜਲ ਰਿਹਾ ਸੀ, ਸੱਚਮੁੱਚ ਹੀ ਸਿਵੇ ਵਿੱਚ ਅੱਗ ਬਲ ਰਹੀ ਸੀ। ਅਸੀਂ ਚਾਰ ਪੰਜ ਬੰਦੇ ਕੱਠੇ ਹੋ ਕੇ ਗਏ ਤੇ ਪਾਣੀ ਪਾ ਕੇ ਮੱਚਦੇ ਸਿਵੇ ਨੂੰ ਠੰਢਾ ਕੀਤਾ।" ਹੈਂ! ਕਾਕਾ! ਇਹ ਕਿਵੇਂ ਹੋਇਆ? ਵਿਚੋਂ ਹੀ ਇੱਕ ਮੁੰਡਾ ਬੋਲਿਆ। ਹੋਣਾ ਕੀ ਸੀ? ਅਸੀਂ ਖੁਦ ਅੱਖੀਂ ਦੇਖਿਆ ਇਹ ਸਭ ਕੁੱਝ। ਬਾਬਾ ਬੋਲਦਾ ਜਾ ਰਿਹਾ ਸੀ, ਅੱਗੇ ਹੋਰ ਸੁਣੋ, ਉਸੇ ਬੁੱਢੀ ਦੀ ਰੂਹ ਮੁਹੱਲੇ ਦੇ ਇਕ ਆਦਮੀ ਵਿੱਚ ਪ੍ਰਵੇਸ਼ ਹੋ ਕੇ ਬੋਲੀ ਜਾਹ ਵੇ, ਤੁਸੀਂ ਮੈਨੂੰ ਰੋਟੀ ਨਾ ਪਾਣੀ ਦਿੱਤਾ, ਮਰਦੀ ਨੂੰ! ਹੁਣ ਮੈਂ ਥੋਨੂੰ ਸਾਰਿਆਂ ਨੂੰ ਭੂਤ ਬਣ ਕੇ ਤੰਗ ਕਰਿਆ ਕਰੂੰਗੀ...ਫੇਰ ਬਾਬਾ ਉਹ ਸਚਮੁੱਚ ਹੀ ਭੂਤ ਬਣ ਗਈ? ਇਕ ਘਬਰਾਏ ਹੋਏ ਮੁੰਡੇ ਨੇ ਬਾਬੇ ਤੋਂ ਪੁਛਿਆ। ਹੋਰ ਕੀ? ਨਹੀਂ! ਹੁਣ ਉਹ ਉਦੋਂ ਤੋਂ ਹੀ ਮੁਹੱਲੇ ਦੇ ਕਦੇ ਕਿਸੇ ਵਿੱਚ ਤੇ ਕਦੇ ਕਿਸੇ ਵਿੱਚ ਦਾਖਲ ਹੋ ਕੇ ਬੋਲਦੀ ਰਹਿੰਦੀ ਐ!ਬਾਬਾ ਫੇਰ ਉਹ ਭੂਤ ਤੈਨੂੰ ਨਹੀਂ ਕੁੱਝ ਕਹਿੰਦੀ? ਵਿਚੋਂ ਹੀ ਇੱਕ ਨੇ ਡਰਦੇ ਹੋਏ ਸਵਾਲ ਕੀਤਾ। ਮੇਰੇ ਨੇੜੇ ਨੀ ਆਉਂਦੀ। ਮੈਥੋਂ ਤਾਂ ਉਹ ਡਰਦੀ ਐ। ਆਹ ਦੇਖੋ ਮੇਰੇ ਕੋਲ ਕੋਕਿਆਂ ਵਾਲਾ ਨੌਂ ਪੋਰੀਆਂ ਵਾਲਾ ਖੂੰਡਾ ਜੋ ਹੈਗਾ! ਬਾਬੇ ਦੀ ਇਹ ਕਹਾਣੀ ਸੁਣ ਕੇ ਬੱਚੇ ਕੁੱਝ ਪਹਿਲਾਂ ਨਾਲੋਂ ਭੈਭੀਤ ਤੇ ਚਿੰਤਾਤੁਰ ਜਿਹੇ ਹੋ ਗਏ ਸਨ। ਰਾਤ ਕਾਫੀ ਹੋਣ ਕਰਕੇ ਸਭ ਆਪੋ ਆਪਣੇ ਘਰੀਂ ਜਾ ਵੜੇ। ਕੁਲਦੀਪ ਰਾਤ ਨੂੰ ਸੁੱਤਾ ਪਿਆ ਬੁੜਬੁੜਾ ਰਿਹਾ ਸੀ ਪੂਰੇ ਜ਼ੋਰ ਨਾਲ ਉਚੀ ਆਵਾਜ਼ ਵਿੱਚ ਬਾਬਾ ਭੂਤ! ਔਹ ਆ ਗਈ ਭੂਤ! ਸਿਵਿਆਂ ਵਿੱਚ ਅੱਗ! ਅੱਗ!! ਲਗਾਤਾਰ ਉਹ ਊਲ ਜਲੂਲ ਬੋਲੀ ਜਾ ਰਿਹਾ ਸੀ। ਤ੍ਰਬਕ ਕੇ ਉਸ ਦਾ ਪਿਓ ਤੇ ਮਾਂ ਉਠ ਖੜ੍ਹੇ। ਕੁਲਦੀਪ ਡਰਿਆ ਹੋਇਆ ਪਸੀਨੇ ਨਾਲ ਗੱਚ ਹੋਇਆ ਪਿਆ ਸੀ। ਭੂਤ! ਅੱਗ! ਭੂਤ ਆ ਗਈ!! ਖਿਲਰੇ ਵਾਲਾ ਵਾਲੀ ਕਾਲੀ ਭੂਤ ਆ ਗਈ। ਕੁਲਦੀਪ ਅਜੇ ਵੀ ਲਗਾਤਾਰ ਬੋਲੀ ਜਾ ਰਿਹਾ ਸੀ। ਕੁਲਦੀਪ ਦੇ ਬਾਪੂ ਨੇ ਉਸ ਨੂੰ ਫੜ ਕੇ ਹਲੂਣਿਆਂ ਤੇ ਉਹ ਹੋਰ ਵੀ ਡਰ ਗਿਆ। ਕੁੱਝ ਦੇਰ ਪਿੱਛੋਂ ਕੁਲਦੀਪ ਜਦ ਆਮ ਸਾਧਾਰਨ ਹਾਲਤ ਵਿੱਚ ਆ ਗਿਆ ਤਾਂ ਉਸ ਦੇ ਪਿਤਾ ਨੇ ਪੁੱਛਿਆ, "ਕੁਲਦੀਪ ਕੱਲ੍ਹ ਤੂੰ ਕਿੱਥੇ ਗਿਆ ਸੀ ਤੇ ਕੋਈ ਗੱਲ ਕੀਤੀ ਜਾ ਸੁਣੀ ਸੀ?.."ਕੁਲਦੀਪ ਨੇ ਬਾਬੇ ਖੇਮੇ ਦੀ ਰਾਤ ਨੂੰ ਸੁਣੀ ਕਹਾਣੀ ਦੱਸੀ। ਓਵਰਸੀਅਰ ਸਾਇੰਸ ਪੜ੍ਹਿਆ ਹੋਣ ਕਰਕੇ ਵਿਚਲੀ ਗੱਲ ਸਭ ਸਮਝ ਗਿਆ ਸੀ ਕਿ ਇਸ ਸਾਰੀ ਘਟਨਾ ਪਿੱਛੇ ਅਸਲੀਅਤ ਕੀ ਹੈ? ਪੁੱਤਰ ਕੁਲਦੀਪ ਇਹ ਗੱਲਾਂ ਸਭ ਫਜ਼ੂਲ ਹਨ ਤੇ ਸਾਡੇ ਮਨ ਦੇ ਭਰਮ ਤੇ ਵਹਿਮ ਹਨ ਜਿਨ੍ਹਾਂ

ਸਦਕਾ ਸਾਨੂੰ ਇਹ ਸਭ ਕੁੱਝ ਸੱਚ ਵਾਪਰਿਆ ਮਾਲੂਮ ਹੁੰਦਾ ਹੈ। ਜਿਥੇ ਤੱਕ ਪੁੱਤਰ, ਸਿਵੇ ਵਿੱਚ ਅੱਗ ਬਲਣ ਦੀ ਗੱਲ ਹੈ ਉਹ ਇਹ ਹੈ ਕਿ ਮਨੁੱਖ ਦੀ ਖੋਪੜੀ, ਦੰਦਾਂ ਤੇ ਹੱਡੀਆਂ ਵਿੱਚ ਬਹੁਤ ਮਾਤਰਾ ਵਿੱਚ ਫਾਸਪੋਰਸ ਹੁੰਦਾ ਹੈ ਜਿਹੜਾ ਹਵਾ ਦੀ ਮੌਜੂਦਗੀ ਵਿੱਚ ਆਪਣੇ ਆਪ ਬਲ ਉਠਦਾ ਹੈ। ਇਸੇ ਲਈ ਮੁਰਦੇ ਸਰੀਰ ਨੂੰ ਜਲਾਉਣ ਪਿੱਛੋਂ ਪਿੱਛੇ ਉਸ ਦੀ ਖੋਪੜੀ, ਦੰਦ ਤੇ ਹੱਡੀਆਂ ਆਦਿ ਬਕਾਇਆ ਰਹਿ ਜਾਂਦੀਆਂ ਹਨ ਜਿਨ੍ਹਾਂ ਨੂੰ ਅਸੀਂ ਅਸਥੀਆਂ (ਫੁੱਲ) ਕਹਿੰਦੇ ਹਾਂ। ਬੱਸ ਉਨ੍ਹਾਂ ਅਸਥੀਆਂ ਵਿੱਚ ਬਾਕੀ ਬਚਿਆ ਫਾਸਫੋਰਸ ਹੀ ਰਾਤ ਨੂੰ ਹਵਾ ਨਾਲ ਕਿਰਿਆ ਕਰਕੇ ਬਲ ਉਠਿਆ ਸੀ ਜਿਸ ਕਰਕੇ ਸਾਨੂੰ ਸਿਵੇ ਨੂੰ ਅੱਗ ਲੱਗੀ ਦਿਖਾਈ ਦਿੰਦੀ ਸੀ। ਪਾਣੀ ਪਾਉਣ ਨਾਲ ਫਾਸਫੋਰਸ ਗਿੱਲਾ ਹੋ ਜਾਣ ਕਰਕੇ ਉਹ ਮੁੜ ਬਲ ਨਾ ਸਕਿਆ। ਬਾਕੀ ਰਹੀ ਗੱਲ ਉਸ ਦਾ ਭੂਤ ਬਣ ਕੇ ਡਰਾਉਣ ਦੀ। ਉਹ ਇਹ ਕਿ ਜਦੋਂ ਰਾਤ ਜਾਂ ਦਿਨੇ ਤੁਸੀਂ ਉਸ ਦੇ ਜੀਵਨ ਦੀਆਂ ਅਜਿਹੀਆਂ ਗੱਲਾਂਬਾਤਾਂ ਕਰਦੇ ਸੌਂ ਤਾਂ ਰਾਤ ਸਮੇਂ ਜਿਉਂ ਹੀ ਸਾਡਾ ਹੱਥ ਦਿਲ ਦੇ ਉੱਪਰ ਅਚਾਨਕ ਰੱਖਿਆ ਗਿਆ ਤਾਂ ਦਿਨ ਦੌਰਾਨ ਵਾਪਰੀਆਂ ਕੀਤੀਆਂ ਗੱਲਾਂ ਦਾ ਦੁਹਰਾਓ ਹੋਣ ਲਗਦਾ ਹੈ ਤੇ ਪ੍ਰਾਣੀ ਬੁੜਬੁੜਾਉਣ ਲਗਦਾ ਹੈ ਤੇ ਡਰਕੇ ਉਠ ਬਹਿੰਦਾ ਹੈ। ਅਚੇਤ ਮਨ ਵਿੱਚ ਪਈਆਂ ਗੱਲਾਂ ਦਾ ਰਟਣ ਸ਼ੁਰੂ ਹੋ ਜਾਂਦਾ ਹੈ ਤੇ ਅਸੀਂ ਸਮਝਦੇ ਹਾਂ ਕਿ ਉਸ ਪ੍ਰਾਣੀ ਦਾ ਜਿਸ ਦੀਆਂ ਅਸੀਂ ਦਿਨ ਵੇਲੇ ਗੱਲਾਂ ਕੀਤੀਆਂ ਸਨ, ਵਸਤੂ ਦਾ ਸਾਇਆ ਪਿਆ ਜਾਪਦਾ ਹੈ। ਕੁਲਦੀਪ ਨੂੰ ਹੁਣ ਪਹਿਲਾਂ ਨਾਲੋਂ ਕੁੱਝ-ਕੁੱਝ ਤਸੱਲੀ ਤੇ ਵਿਸ਼ਵਾਸ ਹੋ ਰਿਹਾ ਸੀ। ਉਸ ਦੇ ਪਿਤਾ ਨੇ ਦੇਖਿਆ ਕਿ ਅਜੇ ਵੀ ਕੁਲਦੀਪ ਦੇ ਮਨ ਤੋਂ ਉਸ ਕਹਾਣੀ ਦਾ ਪੂਰਾ ਪ੍ਰਭਾਵ ਗਿਆ ਨਹੀਂ ਹੈ ਤਾਂ ਉਸ ਨੇ ਅਗਲੇ ਦਿਨ ਕੁਲਦੀਪ ਨੂੰ ਇਹ ਸਭ ਹੱਥੀਂ ਕਰਕੇ ਦਿਖਾਉਣ ਦਾ ਯਕੀਨ ਦਿਵਾਇਆ।ਹੁਣ ਕੁਲਦੀਪ ਪਹਿਲਾਂ ਨਾਲੋਂ ਕੁਝ ਠੀਕ ਅਵਸਥਾ ਵਿੱਚ ਆ ਗਿਆ ਸੀ ਤੇ ਉਸ ਨੂੰ ਬਾਬੇ ਖੇਮੇ ਦੀਆਂ ਕਹਾਣੀਆਂ ਸੁਣਨ ਤੋਂ ਮਨ੍ਹਾਂ ਕਰ ਦਿੱਤਾ। ਅਗਲੇ ਦਿਨ ਕੁਲਦੀਪ ਦਾ ਪਿਓ ਪ੍ਰਯੋਗਸ਼ਾਲਾ ਵਿਚੋਂ ਪੀਲੀ ਫਾਸਫੋਰਸ ਲੈ ਆਇਆ ਤੇ ਕੁਲਦੀਪ ਨੂੰ ਹਵਾ ਦੀ ਹਾਜ਼ਰੀ ਵਿੱਚ ਬਲਦੀ ਫਾਸਫੋਰਸ ਦਾ ਪ੍ਰਯੋਗ ਕਰਕੇ ਦਿਖਾਇਆ ਤਾਂ ਉਸ ਨੂੰ ਪੂਰਾ ਯਕੀਨ ਹੋ ਗਿਆ ਸੀ ਕਿ ਇਨ੍ਹਾਂ ਘਟਨਾਵਾਂ ਪਿੱਛੇ ਅਸਲੀਅਤ ਕੀ ਹੈ। ਕੁਲਦੀਪ ਦੇ ਪਿਤਾ ਨੇ ਅੱਗੇ ਹੋਰ ਸਪਸ਼ਟ ਕੀਤਾ ਕਿ ਵਾਪਰੀ ਹਰ ਘਟਨਾ ਭੂਤ ਕਾਲ ਅਖਵਾਉਂਦੀ ਹੈ ਕਿਉਂਕਿ ਅਸੀਂ ਸਮੇਂ ਦੀ ਵੰਡ ਤਿੰਨ ਕਾਲਾਂ ਵਿੱਚ ਕਰਕੇ, ਜਿਵੇਂ ਗੁਜ਼ਰ ਰਹੇ ਸਮੇਂ ਨੂੰ ਵਰਤਮਾਨ ਕਾਲ, ਬੀਤ ਗਏ ਸਮੇਂ ਨੂੰ ਭੂਤਕਾਲ ਤੇ ਆਉਣ ਵਾਲੇ ਸਮੇਂ ਨੂੰ ਭਵਿੱਖ ਕਾਲ ਆਖਦੇ ਹਾਂ। ਬੱਸ ਇਹ ਖੇਮੇ ਵਰਗੇ ਅਨਪੜ੍ਹ ਲੋਕ ਹੀ ਸਭ ਅਜਿਹੀਆਂ ਗੱਲਾਂ ਦਾ ਅਸਰ ਕਬੂਲ ਕੇ ਆਪਣੇ ਮਨ ਨੂੰ ਲਾ ਬਹਿੰਦੇ ਹਨ ਜਿਸ ਕਰਕੇ ਇਨ੍ਹਾਂ ਦਾ ਸਾਡੇ ਜੀਵਨ 'ਤੇ ਬੁਰਾ ਪ੍ਰਭਾਵ ਪੈਂਦਾ ਹੈ। ਇਨ੍ਹਾਂ ਸਭ ਗੱਲਾਂ ਤੋਂ ਕੁਲਦੀਪ ਦੇ ਮਨ ਵਿੱਚ ਘੁਸੇ ਇਨ੍ਹਾਂ ਵਹਿਮਾਂ ਭਰਮਾਂ ਦਾ ਨਾਸ਼ ਹੋ ਗਿਆ। ਕੁਲਦੀਪ ਹੁਣ ਬਿਲਕੁਲ ਠੀਕ ਸੀ ਕੁਲਦੀਪ ਨੇ ਜਦ ਇਨ੍ਹਾਂ ਕਹਾਣੀਆਂ ਦੀ ਅਸਲੀਅਤ ਬਾਰੇ ਆਪਣੇ ਹੋਰ ਸਾਥੀਆਂ ਨੂੰ ਦੱਸਿਆ ਤਾਂ ਸਭ ਨੇ ਬਾਬੇ ਖੇਮੇ ਦੀਆਂ ਸੁਣੀਆਂ ਕਹਾਣੀਆਂ ਦਾ ਕੋਈ ਯਕੀਨ ਨਾ ਕੀਤਾ ਤੇ ਅੱਗੋਂ ਲਈ ਬਾਬੇ ਨੂੰ ਅਜਿਹੀਆਂ ਕਹਾਣੀਆਂ ਸੁਣਾਉਣ ਤੋਂ ਰੋਕ ਦਿੱਤਾ ਗਿਆ।ਅਨਪੜ੍ਹਤਾ ਤੇ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਲਈ ਪਿੰਡ ਦੇ ਲੋਕਾਂ ਨੇ ਉਦੋਂ ਹੀ ਆਪਣੇ ਪਿੰਡ ਵਿੱਚ ਹਾਈ ਸਕੂਲ ਬਣਾਉਣ ਲਈ ਯਤਨ ਆਰੰਭ ਦਿੱਤੇ ਸਨ।



9464697781

## *ਸਫ਼ਾ 19 ਦਾ ਬਾਕੀ*

ਦੂਜਾ, ਇਸ ਅਦੁੱਤੀ ਘਟਨਾ ਨੇ ਕੌਮ ਦੀ ਤਕਦੀਰ ਤੇ ਤਸਵੀਰ ਨੂੰ ਬਦਲਣ ਵਿੱਚ ਵੀ ਅਹਿਮ ਭੂਮਿਕਾ ਨਿਭਾਈ ਹੈ। ਇਤਿਹਾਸ 'ਸਿਰ ਚੜ੍ਹ ਕੇ ਬੋਲਦਾ' ਹੈ ਕਿ ਇਹ ਸੌਦਾ ਮੁਗ਼ਲ ਹਕੂਮਤ ਨੂੰ ਬਹੁਤ ਮਹਿੰਗਾ ਪਿਆ। ਉਂਝ ਵੀ ਇਹ ਇੱਕ ਖ਼ੂਬ ਜਾਣੀ ਪਛਾਣੀ ਸਚਾਈ ਹੈ ਕਿ ਸਿੱਖ ਇਤਿਹਾਸ ਜਬਰ, ਜ਼ੁਲਮ ਤੇ ਧਾਰਮਿਕ ਹੱਠ-ਧਰਮੀ ਕਰਨ ਵਾਲਿਆਂ ਨੂੰ ਕਦੇ ਨਹੀਂ ਬਖ਼ਸ਼ਦਾ- ਇਸ ਦੀ ਕੀਮਤ ਕਦੇ ਨਾ ਕਦੇ, ਕਿਸੇ ਨਾ ਕਿਸੇ ਰੂਪ ਵਿੱਚ ਤਾਰਨੀ ਹੀ ਪੈਂਦੀ ਹੈ।ਆਓ! ਹੁਣ, ਅੱਲਾ ਯਾਰ ਖ਼ਾਂ ਜੋਗੀ ਦੀ ਨਜ਼ਮ ਸ਼ਹੀਦਾਨਿ-ਵਫ਼ਾ ਨੂੰ ਫੋਕਸ ਵਿੱਚ ਰੱਖਦਿਆਂ ਵੇਖੀਏ ਕਿ ਘਟਨਾਵਾਂ ਦਾ ਸਿਲਸਿਲਾ ਕਿੱਥੋਂ ਸ਼ੁਰੂ ਹੁੰਦਾ ਹੈ ਅਤੇ ਇਤਿਹਾਸ ਦੀ ਹਿੱਕ 'ਤੇ ਪੈੜਾਂ ਪਾਉਂਦਾ ਕਿੱਥੇ ਜਾ ਕੇ ਖ਼ਤਮ ਹੁੰਦਾ ਹੈ, ਇਤਿਹਾਸ ਕਿਵੇਂ ਥਰਥਰਾਉਣ ਲਗਦਾ ਹੈ, ਕਿਵੇਂ ਅਚਾਨਕ ਇੱਕ ਤਿੱਖਾ ਮੋੜ ਕੱਟਦਾ ਹੈ ਅਤੇ ਫਿਰ ਕਿਵੇਂ ਬਾਬਾ ਬੰਦਾ ਸਿੰਘ ਬਹਾਦਰ, ਸਾਕਾ ਸਰਹਿੰਦ ਦੇ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖ਼ਾਂ ਨੂੰ ਮੌਤ ਦੇ ਘਾਟ ਉਤਾਰ ਕੇ ਸਿੱਖ ਰਾਜ ਦਾ ਨੀਂਹ-ਪੱਥਰ ਗੱਡਦਾ ਹੈ।



*ਬਾਕੀ ਅਗਲੇ ਅੰਕ 'ਚ*

9 ਜੂਨ:- ਸ਼ਹੀਦੀ ਦਿਵਸ ਦੇ ਅਵਸਰ 'ਤੇ



# ਸਿੱਖ ਸ਼ਹੀਦੀ ਪਰੰਪਰਾ ਦਾ ਇੱਕ ਰੌਸ਼ਨ ਸਿਤਾਰਾ:- ਬਾਬਾ ਬੰਦਾ ਸਿੰਘ ਬਹਾਦਰ

ਡਾ ਹਰਚੰਦ ਸਿੰਘ ਸਰਹਿੰਦੀ

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖ ਇਤਿਹਾਸ ਵਿੱਚ ਇੱਕ ਨਿਧੜਕ ਯੋਧੇ ਅਤੇ ਸਿਦਕੀ ਸੈਨਿਕ ਕਮਾਂਡਰ ਵਜੋਂ ਮਾਨਤਾ ਹਾਸਲ ਹੈ। ਉਹ, ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇੱਕ ਨਾਇਕ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਇਆ। ਉਸ ਦੀ ਸੁਚੱਜੀ ਅਗਵਾਈ ਹੇਠ ਸਿੱਖਾਂ ਨੇ ਮੁਗ਼ਲਾਂ ਨੂੰ ਪਹਿਲੀ ਵੇਰ ਸਿੱਖ ਸ਼ਕਤੀ ਦਾ ਅਹਿਸਾਸ ਕਰਵਾਇਆ ਅਤੇ ਗ਼ਜ਼ਨਵੀ, ਤੈਮੂਰ ਤੇ ਬਾਬਰ ਦੇ ਖ਼ਾਨਦਾਨਾਂ ਵਿੱਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ। ਬੇਸ਼ਕ "ਕਹਾਣੀ ਦਾ ਪਲਾਟ ਗੁਰੂ ਗੋਬਿੰਦ ਸਿੰਘ ਨੇ ਬਣਾਇਆ, ਅਦਾਕਾਰ ਵੀ ਗੁਰੂ ਗੋਬਿੰਦ ਸਿੰਘ ਨੇ ਆਪ ਸਿਆਣਪ ਨਾਲ ਤਿਆਰ ਕੀਤੇ, ਪਰ ਇਹ ਬੰਦਾ ਬਹਾਦਰ ਹੀ ਸੀ, ਜਿਸ ਨੇ ਅਦਾਕਾਰਾਂ ਨੂੰ ਲੋਕਾਂ ਸਾਹਮਣੇ ਲਿਆਂਦਾ ਅਤੇ ਚੰਗੀ ਤਰ੍ਹਾਂ ਖਿਡਾਇਆ। ਗੁਰੂ ਗੋਬਿੰਦ ਸਿੰਘ ਨੇ ਬੀਜ ਬੀਜਿਆ ਤੇ ਫ਼ਸਲ ਬੰਦੇ ਨੇ ਕੱਟੀ"।- ਡਾ ਗੋਕਲ ਚੰਦ ਨਾਰੰਗ। ਗੱਲ ਕੀ, ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗ਼ਲਾਂ ਦੇ ਅਜਿੱਤ ਹੋਣ ਦੇ ਘੁਮੰਡ ਨੂੰ ਤੋੜ ਕੇ ਰੱਖ ਦਿੱਤਾ ਅਤੇ ਜ਼ੁਲਮੋ-ਜ਼ਬਰ ਨਾਲ ਨੱਕੋ-ਨੱਕ ਭਰੀ ਸਲਤਨਤ ਨੂੰ ਢਹਿ-ਢੇਰੀ ਕਰਨ ਦੀ ਸ਼ੁਰੂਆਤ ਕੀਤੀ।

ਅਠਾਰ੍ਹਵੀਂ ਸਦੀ ਵਿੱਚ ਮੁਗ਼ਲਾਂ ਦੇ ਅੱਤਿਆਚਾਰਾਂ ਵਿਰੁੱਧ ਤਲਵਾਰ ਉਠਾਉਣ ਵਾਲੇ ਇਸ ਲਾਸਾਨੀ ਯੋਧੇ ਦਾ ਜਨਮ 16 ਅਕਤੂਬਰ 1670 ਈ. ਨੂੰ ਜੰਮੂ-ਕਸ਼ਮੀਰ ਦੇ ਪੁਣਛ ਜ਼ਿਲ੍ਹੇ ਦੇ ਇੱਕ ਛੋਟੇ ਜਿਹੇ ਪਿੰਡ ਰਾਜੌਰੀ ਵਿਖੇ ਹੋਇਆ। ਬੰਦਾ ਬਹਾਦਰ ਦਾ ਬਚਪਨ ਦਾ ਨਾਂ ਲਛਮਣ ਦਾਸ ਸੀ। ਉਸ ਦਾ ਪਿਤਾ ਰਾਮਦੇਵ (ਰਾਜਪੂਤ) ਇੱਕ ਸਾਧਾਰਨ ਕਿਸਾਨ ਸੀ। ਬੰਦਾ ਬਹਾਦਰ ਦਾ ਬਚਪਨ ਬਹੁਤ ਕਰਕੇ ਅਨਜਾਣਿਆ ਹੀ ਹੈ। ਹਾਂ! ਉਹ ਛੋਟੀ ਉਮਰੇ ਹੀ ਇੱਕ ਅੱਛਾ ਘੋੜ ਸਵਾਰ, ਪੱਕਾ ਨਿਸ਼ਾਨੇਬਾਜ਼ ਤੇ ਚੰਗਾ ਸ਼ਿਕਾਰੀ ਬਣ ਗਿਆ ਸੀ।

ਲਛਮਣ ਦਾਸ 15 ਕੁ ਵਰ੍ਹਿਆਂ ਦੀ ਉਮਰ ਵਿੱਚ ਹੀ ਘਰ-ਬਾਰ ਤਿਆਗ ਕੇ ਬੈਰਾਗੀ ਬਣ ਗਿਆ ਸੀ ਅਤੇ ਉਸ ਦੇ ਗੁਰੂ ਨੇ ਉਸ ਦਾ ਨਾਂ ਬਦਲ ਕੇ ਮਾਧੋ ਦਾਸ ਰੱਖ ਦਿਤਾ। ਵੱਖ-ਵੱਖ ਥਾਵਾਂ ਦੀ ਯਾਤਰਾ ਕਰਨ ਉਪਰੰਤ ਮਾਧੋ ਦਾਸ ਨੇ ਨਾਂਦੇੜ ਦੇ ਨੇੜੇ ਗੋਦਾਵਰੀ ਦਰਿਆ ਦੇ ਕੰਡੇ, ਇਕ ਸ਼ਾਂਤ ਤੇ ਸੁੰਦਰ ਸਥਾਨ 'ਤੇ ਆਪਣਾ ਟਿਕਾਣਾ ਬਣਾ ਲਿਆ। ਇਸ ਸਥਾਨ 'ਤੇ ਹੀ 3 ਸਤੰਬਰ, 1708 ਨੂੰ ਗੁਰੂ ਗੋਬਿੰਦ ਸਿੰਘ ਦੀ ਮਾਧੋ ਦਾਸ ਨਾਲ ਪਹਿਲੀ ਮੁਲਾਕਾਤ ਹੋਈ।

ਇਤਿਹਾਸ ਦੇ ਅਤਿ ਨਾਜ਼ੁਕ ਦੌਰ ਵਿੱਚ ਸਿੱਖਾਂ ਦੀ ਰਹਿਨੁਮਾਈ ਕਰਨ ਲਈ ਗੁਰੂ ਸਾਹਿਬ ਨੇ ਬੜੇ ਨਾਟਕੀ ਢੰਗ ਨਾਲ ਮਾਧੋ ਦਾਸ ਦੀ ਚੋਣ ਕੀਤੀ। ਮੁਗ਼ਲਾਂ ਨਾਲ ਸਿੱਧੀ ਟੱਕਰ ਲੈਣ ਲਈ ਚੁਣੇ ਗਏ ਇਸ ਲਾਸਾਨੀ ਯੋਧੇ ਨੂੰ ਗੁਰੂ ਸਾਹਿਬ ਨੇ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਦਾ ਨਾਂ ਅਤੇ ਬਹਾਦਰ ਦਾ ਖ਼ਿਤਾਬ ਬਖ਼ਸ਼ਿਆ ਅਤੇ ਕੁੱਝ ਅਰਸੇ ਬਾਅਦ ਉਸ ਨੂੰ ਖ਼ਾਲਸੇ ਦਾ ਜਥੇਦਾਰ ਥਾਪ ਕੇ ਪੰਜਾਬ ਵੱਲ ਭੇਜਿਆ। ਸਲਾਹਕਾਰਾਂ ਵਜੋਂ ਪੰਜ ਪਿਆਰੇ ਅਤੇ 20 ਹੋਰ ਸਿੰਘ ਨਾਲ ਭੇਜੇ। ਪੰਜ ਤੀਰ ਅਤੇ ਇੱਕ ਨਗਾਰਾ ਵੀ ਬਖ਼ਸ਼ਿਆ। (ਬੰਦਾ ਬਹਾਦਰ ਅਕਤੂਬਰ 1708 ਦੇ ਆਸ-ਪਾਸ ਪੰਜਾਬ ਲਈ ਰਵਾਨਾ ਹੋਇਆ)

ਨਾਂਦੇੜ ਤੋਂ ਦਿੱਲੀ ਪਹੁੰਚਣ ਤੱਕ ਬੰਦਾ ਬਹਾਦਰ ਨਾਲ ਕੇਵਲ ਗਿਣਤੀ ਦੇ ਸਿੰਘ ਸਨ। ਰੋਹਤਕ-ਸੋਨੀਪਤ ਦੇ ਇਲਾਕੇ ਵਿੱਚ ਦਾਖ਼ਲ ਹੋਣ ਉਪਰੰਤ ਖ਼ਾਲਸਾ ਵਹੀਰ ਸਹੇਰੀ-ਖੰਡਾ ਨਾਂ ਦੇ ਦੋ ਜੁੜਵੇਂ ਪਿੰਡਾਂ ਦੀ ਜੂਹ ਵਿੱਚ ਰੁਕੀ ਤਾਂ ਕਿ ਅਗਲੀ ਰਣਨੀਤੀ ਤੈਅ ਕੀਤੀ ਜਾ ਸਕੇ। ਇੱਥੋਂ ਹੀ ਬੰਦਾ ਬਹਾਦਰ ਨੇ ਪੰਜਾਬ ਦੇ ਸਿੱਖਾਂ ਦੇ ਨਾਂ ਪੱਤਰ ਲਿਖੇ ਅਤੇ ਗੁਰੂ ਸਾਹਿਬ ਵੱਲੋਂ ਜਾਰੀ ਕੀਤੇ ਹੁਕਮਨਾਮੇ ਭੇਜੇ। ਸੰਦੇਸ਼ ਮਿਲਦਿਆਂ ਹੀ, ਸਿੱਖਾਂ ਨੇ ਰਵਾਇਤੀ ਹਥਿਆਰਾਂ ਨਾਲ ਲੈਸ ਹੋ ਕੇ ਸਹੇਰੀ-ਖੰਡਾ ਵਿਖੇ ਪਹੁੰਚਣਾ ਸ਼ੁਰੂ

ਕਰ ਦਿੱਤਾ। ਕੁੱਝ ਲੁਟੇਰੇ ਤੇ ਚੋਰ-ਡਾਕੂ ਵੀ ਨਾਲ ਆ ਰਲੇ।

ਸਿੱਖ ਸੰਗਤਾਂ ਦੇ ਉੱਚ ਮਨੋਬਲ ਤੋਂ ਉਤਸ਼ਾਹਿਤ ਹੋ ਕੇ ਬੰਦਾ ਬਹਾਦਰ ਨੇ ਨੇੜੇ ਹੀ ਸੋਨੀਪਤ 'ਤੇ ਹਮਲਾ ਕਰਕੇ ਆਪਣੀਆਂ ਸੈਨਿਕ ਮੁਹਿੰਮਾਂ ਦਾ ਸ਼੍ਰੀ ਗਣੇਸ਼ ਕੀਤਾ ਅਤੇ ਮੁਗ਼ਲ ਰਾਜਧਾਨੀ ਦੇ ਨੱਕ ਹੇਠ ਪਹਿਲੀ ਜਿੱਤ ਪ੍ਰਾਪਤ ਕੀਤੀ। ਲਗਦੇ ਹੱਥ ਹੀ, ਕੈਥਲ ਨੇੜਿਉਂ ਸ਼ਾਹੀ ਖ਼ਜ਼ਾਨਾ ਲੁੱਟ ਲਿਆ ਅਤੇ ਕੈਥਲ 'ਤੇ ਵੀ ਕਬਜ਼ਾ ਕਰ ਲਿਆ। ਬੰਦਾ ਬਹਾਦਰ ਦਾ ਜੋਸ਼, ਹੌਂਸਲਾ ਤੇ ਗਤੀ ਬੇਮਿਸਾਲ ਸੀ। ਉਸ ਨੇ ਥੋੜ੍ਹੇ ਅਰਸੇ ਵਿਚ ਹੀ ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ, ਮੁਸਤਫ਼ਾਬਾਦ, ਕਪੂਰੀ, ਸਢੌਰਾ ਤੇ ਛੱਤ-ਬਨੂੜ ਵਰਗੇ ਮੁਗਲਾਂ ਦੇ ਗੜ੍ਹਾਂ ਨੂੰ ਆਪਣੇ ਅਧੀਨ ਕਰ ਲਿਆ। ਸੂਬਾ ਸਰਹਿੰਦ (ਵਜ਼ੀਰ ਖ਼ਾਂ) ਨੂੰ ਤਾਂ ਉਹ ਲੋਹੇ ਦਾ ਸੁਹਾਗਾ ਬਣ ਕੇ ਟੱਕਰਿਆ ਅਤੇ ਉਸ ਨੂੰ ਭੋਇੰ 'ਚ ਰਲਾ ਕੇ ਰੱਖ ਦਿੱਤਾ। ਸਰਹਿੰਦ ਦੀ ਜਿੱਤ (12 ਮਈ, 1710) ਨੇ ਸਿੱਖਾਂ ਲਈ ਜਿੱਤ ਦੇ ਦਰਵਾਜ਼ੇ ਖੋਲ੍ਹ ਦਿੱਤੇ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ ਅਤੇ ਲੋਹਗੜ੍ਹ (ਮੁਖਲਿਸਗੜ੍ਹ) ਨੂੰ ਆਪਣੀ ਰਾਜਧਾਨੀ ਬਣਾਇਆ। ਇੱਥੋਂ ਹੀ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ।

ਜਿੱਤਾਂ ਦਾ ਸਿਲਸਿਲਾ ਨਿਰੰਤਰ ਜਾਰੀ ਰਿਹਾ। ਘੁੜ੍ਹਾਣੀ, ਮਾਲੇਰਕੋਟਲਾ, ਰਾਇ ਕੋਟ ਆਦਿ 'ਤੇ ਹਮਲੇ ਕੀਤੇ (ਪਰ ਮਾਲੇਰਕੋਟਲਾ ਸ਼ਹਿਰ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ) ਜਮੁਨਾ ਪਾਰ ਦੇ ਇਲਾਕਿਆਂ, ਜਿਨ੍ਹਾਂ ਵਿੱਚ ਸਹਾਰਨਪੁਰ, ਜਲਾਲਾਬਾਦ ਤੇ ਨਨੌਤਾ ਮੁੱਖ ਤੌਰ 'ਤੇ ਸ਼ਾਮਲ ਹਨ, 'ਤੇ ਜਿੱਤਾਂ ਪ੍ਰਾਪਤ ਕੀਤੀਆਂ। ਇਸ ਦੇ ਨਾਲ ਹੀ ਮਾਝੇ ਅਤੇ ਦੁਆਬੇ ਵਿੱਚ ਸਿੱਖ ਉੱਠ ਖੜ੍ਹੇ ਹੋਏ। ਅਕਤੂਬਰ 1710 ਨੂੰ ਰਾਹੋਂ ਵਿਖੇ ਹੋਏ ਘਮਸਾਨ ਦੇ ਯੁੱਧ ਵਿੱਚ ਬੰਦਾ ਬਹਾਦਰ ਦੀ ਜਿੱਤ ਹੋਈ। ਫ਼ਲਸਰੂਪ ਛੇਤੀ ਹੀ ਜਲੰਧਰ ਦੁਆਬੇ ਦੇ ਸਾਰੇ ਇਲਾਕਿਆਂ, ਜਿਨ੍ਹਾਂ ਵਿੱਚ ਜਲੰਧਰ ਤੇ ਹੁਸ਼ਿਆਰਪੁਰ ਵੀ ਸ਼ਾਮਲ ਸਨ, ਉਤੇ ਖ਼ਾਲਸੇ ਦਾ ਅਧਿਕਾਰ ਹੋ ਗਿਆ। ਇਸ ਤੋਂ ਬਾਅਦ ਬੰਦਾ ਬਹਾਦਰ ਨੇ ਅੰਮ੍ਰਿਤਸਰ, ਬਟਾਲਾ, ਕਲਾਨੌਰ ਤੇ ਪਠਾਨਕੋਟ ਜਾ ਮੱਲੇ। ਛੇਤੀ ਹੀ ਸਿੱਖ ਲਾਹੌਰ ਦੀਆਂ ਕੰਧਾਂ ਤੱਕ ਪਹੁੰਚ ਗਏ। ਹੁਣ ਲਾਹੌਰ ਤੋਂ ਲੈ ਕੇ ਦਿੱਲੀ ਤੱਕ ਬੰਦਾ ਬਹਾਦਰ ਦਾ ਬੋਲਬਾਲਾ ਸੀ।

ਬੰਦਾ ਬਹਾਦਰ ਨਿਰਾ ਜੰਗਜੂ ਹੀ ਨਹੀਂ ਸੀ, ਉਹ ਲੋਕਾਂ ਦਾ ਸੇਵਕ ਅਤੇ ਪਰਜਾ ਦਾ ਪਾਲਕ ਵੀ ਸੀ। ਉਸ ਨੇ ਜ਼ਿਮੀਂਦਾਰਾ ਸਿਸਟਮ ਵਿੱਚ ਸੁਧਾਰ ਕੀਤਾ ਅਤੇ ਬੇਜ਼ਮੀਨੇ ਕਾਸ਼ਤਕਾਰਾਂ ਨੂੰ ਜ਼ਮੀਨਾਂ ਵਾਲੇ ਬਣਾਇਆ। ਖ਼ੈਰ! ਵਕਤ ਦੀ ਨਜ਼ਾਕਤ ਨੂੰ ਵੇਖਦਿਆਂ, ਹਿੰਦੁਸਤਾਨ ਦਾ ਬਾਦਸ਼ਾਹ, ਬਹਾਦਰ ਸ਼ਾਹ ਖ਼ੁਦ ਵੱਡੀ ਫ਼ੌਜ ਲੈ ਕੇ ਪੰਜਾਬ ਵਿੱਚ ਦਾਖ਼ਲ ਹੋਇਆ। ਮੌਕੇ ਅਨੁਸਾਰ ਸਿੱਖਾਂ ਨੂੰ ਪਿਛੇ ਹਟਣਾ ਪਿਆ। ਬੰਦਾ ਬਹਾਦਰ ਲੋਹਗੜ੍ਹ ਦਾ ਕਿਲ੍ਹਾ ਛੱਡ ਕੇ ਪਹਾੜਾਂ ਵੱਲ ਨਿਕਲ ਗਿਆ। ਇਸੇ ਦੌਰਾਨ ਚੰਬੇ ਦੇ ਰਾਜੇ ਦੀ ਧੀ ਨਾਲ ਵਿਆਹ ਕਰਵਾ ਲਿਆ। ਮੁਗ਼ਲ ਸਮਰਾਟ ਬਹਾਦਰ ਸ਼ਾਹ ਦੀ 18 ਫਰਵਰੀ 1712 ਨੂੰ ਲਾਹੌਰ ਵਿਖੇ ਮੌਤ ਹੋ ਗਈ। ਮੌਕੇ ਤੋਂ ਲਾਭ ਉਠਾਉਂਦਿਆਂ ਬੰਦਾ ਬਹਾਦਰ ਨੇ ਮੁੜ ਆਪਣੀ ਸ਼ਕਤੀ ਨੂੰ ਸੰਗਠਤ ਕੀਤਾ ਅਤੇ ਕਈ ਇਲਾਕਿਆਂ 'ਤੇ ਕਾਬਜ਼ ਹੋ ਗਿਆ। ਦੂਜੀ ਸ਼ਾਦੀ ਵਜ਼ੀਰਾਬਾਦ ਦੇ ਖੱਤਰੀ ਸ਼ਿਵ ਰਾਮ ਦੀ ਧੀ ਨਾਲ ਹੋਈ, ਜਿਸ ਦੀ ਕੁੱਖੋਂ ਰਣਜੀਤ ਸਿੰਘ ਨਾਮੀ ਪੁੱਤਰ ਦਾ ਜਨਮ ਹੋਇਆ (ਭਾਈ ਰਣਜੀਤ ਸਿੰਘ ਦੀ ਦਸਵੀਂ ਪੀੜ੍ਹੀ ਵਿੱਚ ਅੱਜ-ਕੱਲ੍ਹ ਬਾਬਾ ਜਤਿੰਦਰ ਪਾਲ ਸਿੰਘ, ਆਲ ਇੰਡੀਆ ਬੰਦਈ ਸੰਪ੍ਰਦਾਇ ਦੇ ਮੁਖੀ ਹਨ)।

***ਗ੍ਰਿਫਤਾਰੀ:-*** ਬੰਦਾ ਬਹਾਦਰ ਨੇ ਮਾਰਚ 1715 ਵਿੱਚ ਕਲਾਨੌਰ ਤੇ ਬਟਾਲੇ 'ਤੇ ਕਬਜ਼ਾ ਕਰ ਲਿਆ। ਅੰਤ, ਉਹ ਆਪਣੇ ਸੈਨਿਕਾਂ ਸਮੇਤ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿੱਚ ਮੁਗ਼ਲ ਫ਼ੌਜ ਦੇ ਘੇਰੇ ਵਿੱਚ ਆ ਗਿਆ। ਇਹ ਘੇਰਾ ਕਈ ਮਹੀਨਿਆਂ ਤੱਕ ਜਾਰੀ ਰਿਹਾ। ਰਸਦ ਮੁੱਕ ਗਈ। ਸਿੱਖ ਫਾਕੇ ਕੱਟਣ ਲੱਗੇ। ਦੂਜਾ, ਇਸ ਨਾਜ਼ੁਕ ਸਮੇਂ 'ਤੇ ਬਾਬਾ ਬਿਨੋਦ ਸਿੰਘ ਅਤੇ ਉਸ ਦੇ ਸਾਥੀ ਪਹਿਲੋਂ ਹੀ ਗੜ੍ਹੀ ਨੂੰ ਛੱਡ ਕੇ ਚਲੇ ਗਏ ਸਨ। ਅੰਤ, 7 ਦਸੰਬਰ 1715 ਨੂੰ ਸ਼ਾਹੀ ਫ਼ੌਜਾਂ ਨੇ ਗੜ੍ਹੀ 'ਤੇ ਕਬਜ਼ਾ ਕਰ ਲਿਆ। ਸ਼ਾਹੀ ਫ਼ੌਜਾਂ ਦੀ ਜਿੱਤ 'ਤੇ ਟਿੱਪਣੀ ਕਰਦਿਆਂ, ਹਾਜੀ ਕਾਮਵਰ ਖ਼ਾਂ ਆਪਣੀ ਪੁਸਤਕ "ਤਜ਼ਕਿਰਾਤੂ-ਸਲਾਤੀਨ ਚੁਗਤਈਆ" ਵਿਚ ਲਿਖਦਾ ਹੈ ਕਿ "ਇਹ ਕਿਸੇ ਦੀ ਅਕਲਮੰਦੀ ਜਾਂ ਬਹਾਦਰੀ ਦਾ ਨਤੀਜਾ ਨਹੀਂ ਸੀ, ਬਲਕਿ ਰੱਬ ਦੀ ਮਿਹਰਬਾਨੀ ਸੀ। ਕਾਫ਼ਰ ਸਿੱਖ (ਬੰਦਾ ਬਹਾਦਰ) ਅਤੇ ਉਸ ਦੇ ਸਾਥੀ ਭੁੱਖ ਨੇ ਅਧੀਨ ਹੋਣ ਲਈ ਮਜ਼ਬੂਰ ਕਰ ਦਿਤੇ ਸਨ।" ਬਾਬਾ ਬੰਦਾ ਬਹਾਦਰ ਅਤੇ ਲਗਭਗ 800 ਸਿੱਖਾਂ ਨੂੰ ਕੈਦੀ ਬਣਾ ਕੇ ਪਹਿਲਾਂ ਲਾਹੌਰ ਲਿਆਂਦਾ ਗਿਆ, ਫਿਰ ਅਤਿ ਖੁਆਰੀ ਦੀ ਹਾਲਤ ਵਿਚ ਜਲੂਸ ਦੀ ਸ਼ਕਲ ਵਿੱਚ ਦਿੱਲੀ ਲਿਜਾਇਆ ਗਿਆ।

***ਬਾਕੀ ਸਫਾ 43 'ਤੇ***



*ਖਾੜਕੂਵਾਦ ਦਿਨਾਂ 'ਚੋਂ ਇੱਕ ਕਹਾਣੀ*

*ਤਿੰਨ ਕਿਸ਼ਤਾਂ ਵਿੱਚ*

# ਵਾਪਸੀ

ਅਮਰੀਕ ਸਿੰਘ ਸ਼ੇਰ ਖ਼ਾਂ

*ਪਹਿਲੀ ਕਿਸ਼ਤ*

ਗੱਲ ਨੱਬੇਵਿਆਂ ਦੇ ਆਸ-ਪਾਸ ਦੀ ਏ। ਪੂਰਾ ਪੰਜਾਬ ਸੰਗੀਨਾਂ ਦੇ ਸਾਏ ਹੇਠ ਸੀ। ਖਾਸ ਵਿਚਾਰਧਾਰਾ ਦੇ ਹੱਕ ਵਿੱਚ ਜੂਝਦੇ ਖਾੜਕੂਆਂ ਤੋਂ ਇਲਾਵਾ ਸਰਕਾਰੀ ਦਹਿਸ਼ਤਵਾਦ ਵੀ ਪੂਰੀ ਚਰਮ-ਸੀਮਾ ਤੇ ਸੀ। ਪੁਲਸ ਦੀ ਕੁੱਟਮਾਰ ਤੋਂ ਨਰਾਜ਼ ਤੇ ਜਾਂ ਫਿਰ ਕੁਝ ਖਾਸ ਕਿਸਮ ਦੇ ਨੇਤਾਵਾਂ ਦੇ ਵਰਗਲਾਏ ਹੋਏ ਅਨੇਕਾਂ ਗੱਭਰੂ ਦੇਸ਼ ਦੀ ਮੁੱਖਧਾਰਾ ਤੋਂ ਮੁੱਖ ਮੋੜ ਚੁੱਕੇ ਸਨ। ਹਥਿਆਰਾਂ ਦੀ ਕਮੀ ਸਾਡਾ ਗੁਆਂਢੀ ਮੁਲਕ ਪੂਰੀ ਕਰੀ ਜਾ ਰਿਹਾ ਸੀ। ਹੱਥਾਂ 'ਚ ਏ.ਕੇ ਸੰਤਾਲੀ ਫੜੀਂ ਇਹ ਗੱਭਰੂ ਜਦ ਕਿਸੇ ਦੇ ਘਰੋਂ ਰਾਤ-ਬਰਾਤੇ ਰੋਟੀ-ਟੁੱਕ ਖਾ ਨਿਕਲਦੇ ਤਾਂ ਸੰਬੰਧਿਤ ਪਰਿਵਾਰ ਦੀ ਸਮਝੋ ਦਿਨ ਚੜ੍ਹਦੇ ਨੂੰ ਸ਼ਾਮਤ ਆ ਜਾਣੀ।

ਆਮ ਬੰਦੇ ਦੀ ਹਾਲਤ ਤਾਂ ਉਦੋਂ ਉਸ ਦੋ-ਮੂੰਹੇ ਸੱਪ ਵਰਗੀ ਸੀ ਜੀਹਦੇ ਦੋਨੋਂ ਪਾਸੇ ਈ ਡਾਂਗਾਂ ਵਾਲੇ ਡਾਢੇ ਖੜ੍ਹੇ ਹੋਣ। ਜੇ ਅਗਲੇ ਪਾਸੇ ਤੁਰੇ ਤਾਂ ਵੀ ਸਿਰ 'ਚ ਡਾਂਗ, ਜੇ ਪਿਛਾਂਹ ਨੂੰ ਮੁੜਨ ਦੀ ਕੋਸ਼ਿਸ਼ ਕਰੇ ਤਾਂ ਵੀ ਡਾਂਗ।

ਰੋਟੀ-ਟੁੱਕ ਖਵਾ-ਤਾ, ਤਾਂ ਵੀ ਪੁਲਸੀਆ-ਜਬਰ ਨੇ ਪਾਸੇ ਭੰਨ ਸੁੱਟਣੇ। ... ਤੇ ਜੇ ਨਾਂਹ ਕਰ ਤੀ, ਤਾਂ ਚੋਲੇ ਵਾਲੇ ਬਾਬਿਆਂ ਵੱਲੋਂ ਖੈਰ ਨਹੀਂ। ਬਹੁਤੀ ਜਨਤਾ ਖਾੜਕੂਆਂ ਦੀ ਗੋਲੀ ਤੋਂ ਤਾਂ ਘੱਟ ਡਰਦੀ ਸੀ ਪਰ ਪੁਲਸੀਆਂ ਦੀ ਡਾਂਗ ਉਹਨਾਂ ਦੀ ਸਹਿਣ-ਸ਼ਕਤੀ ਤੋਂ ਬਾਹਰ ਸੀ। ਕਈ ਵਾਰ ਤਾਂ ਖ਼ਾਕੀ ਵਰਦੀ ਦਾ ਨਸ਼ਾ ਵਿਗੜੇ ਪੁਲਸ ਅਫਸਰਾਂ ਨੂੰ ਜਾਤੀ ਕਿੜਾਂ ਕੱਢਣ ਲਈ ਵੀ ਉਕਸਾ ਜਾਂਦਾ ਸੀ। ਇਹਨਾਂ ਜਾਤੀ-ਕਿੜਾਂ ਦਾ ਸ਼ਿਕਾਰ ਪਤਾ ਨਹੀਂ ਕਿੰਨੇ ਕੁ ਹੋਏ ਤੇ ਕਿੰਨੇ ਘਰਾਂ ਦੇ ਚਿਰਾਗ ਬੁਝੇ ਤੇ ਕਿੰਨਿਆਂ ਦੀਆਂ ਆਸਾਂ-ਉਮੀਦਾਂ ਤੇ ਅਰਮਾਨਾਂ ਨੂੰ ਸੂਲੀ ਚੜ੍ਹਨਾ ਪਿਆ। ਇਹ ਲੇਖਾ-ਜੋਖਾ ਸ਼ਾਇਦ ਲਿਖਾਰੀਆਂ ਦੀਆਂ ਕਲਮਾਂ ਵੀ ਕਰਨੋਂ ਅਸਮਰੱਥ ਹੋਣ।

ਫੇਰ ਉਹਨਾਂ ਵੇਲਿਆਂ ਨੂੰ ਚੇਤੇ ਕਰਾਂ ਤਾਂ ਇੱਕ-ਦੋ ਘਟਨਾਵਾਂ ਵਾਰੀ 2 ਮੇਰੇ ਮਨ ਦੇ ਪਟ-ਚਿੱਤਰ ਤੇ ਆ ਕੇ ਮੇਰੀ ਕਲਮ ਦੀ ਨੋਕ ਚੋਂ ਆਪ-ਮੁਹਾਰੇ ਕਿਰਨ ਲੱਗ ਪੈਂਦੀਆਂ ਨੇ। ਨੱਬੇਵਿਆਂ ਦੇ ਏਸ ਦਹਾਕੇ ਵਿੱਚ ਮੋਬਾਇਲ ਫੋਨਾਂ ਦੀ ਹਾਲੇ ਆਮਦ ਨਹੀਂ ਸੀ ਹੋਈ। ਲੈਂਡ-ਲਾਈਨ ਵੀ ਵਿਰਲੇ-ਟਾਂਵੇ ਘਰਾਂ 'ਚ ਈ ਲੱਗੇ ਸਨ। ਆਪਸੀ ਭਰਾਤਰੀ ਸਾਂਝ ਦੇ ਸਦਕਾ ਪਿੰਡ ਦੇ ਕਿਸੇ ਇੱਕ ਘਰ 'ਚ ਲੱਗਾ ਫੋਨ ਲਗਭਗ ਸਭਨਾਂ ਦਾ ਸਾਂਝਾ ਸੀ। ਫੋਨ ਵਾਲਾ ਹਰ ਕਿਸੇ ਦੀ ਆਈ ਫੋਨ ਕਾਲ ਨੂੰ ਖਿੜੇ-ਮੱਥੇ ਜੀਉ-ਆਇਆਂ ਕਹਿੰਦਾ ਤੇ ਪਰਿਵਾਰ ਦੇ ਕਿਸੇ ਨਾ ਕਿਸੇ ਜੀਅ ਹੱਥ ਸੁਨੇਹਾ ਭੇਜ ਕੇ ਸਬੰਧਤ ਪਰਿਵਾਰ ਨੂੰ ਬੁਲਾ ਲੈਂਦਾ। ਅਗਲਾ ਵੀ ਗੱਲ ਮੁਕਾ ਕੇ ਅਸੀਸਾਂ ਦਿੰਦਾ ਜਾਂਦਾ।

ਮੇਰੇ ਪਿੰਡ ਵਿੱਚ ਵੀ ਲੰਬੜਾਂ ਦੇ ਦਰਬਾਰਾ ਸਿਹੁੰ ਦੇ ਘਰ ਲੱਗਾ ਫੋਨ ਲਗਭਗ ਸਭਨਾਂ ਦਾ ਸਾਂਝਾ ਸੀ। ਸਾਰੇ ਜੱਟ-ਜਿਮੀਂਦਾਰ ਏਸੇ ਈ ਫੋਨ ਦੀ ਵਰਤੋਂ ਕਰਦੇ। ਜੱਟਾਂ ਜਿਮੀਂਦਾਰਾਂ ਦੀ ਗੱਲ ਤਾਂ ਦੂਰ, ਹਰੀਜਨ ਵਿਹੜੇ ਦੇ ਵੀ ਕਿਸੇ ਘਰ ਨੂੰ ਉਹਨੇ ਮੱਥੇ ਤੇ ਵੱਟ ਨਹੀਂ ਸੀ ਪਾਇਆ। ਕਿਸੇ ਦਾ ਵੀ ਗਮੀ-ਖੁਸ਼ੀ ਦਾ ਸੁਨੇਹਾ ਆਉਣਾ ਤਾਂ ਦਰਬਾਰਾ ਸਿਹੁੰ ਨੇ ਖ਼ੁਦ ਜਾਂ ਕਿਸੇ ਬਾਲ ਬੱਚੇ ਨੂੰ ਓਧਰ ਭੇਜ ਕੇ ਸੰਦੇਸ਼ਾ ਪੁਚਾ ਦੇਣਾ। ਜੇ ਬੂਹੇ ਮੂਹਰਿਓਂ ਕੋਈ ਉਸ ਪਿੰਡ ਦਾ ਬੰਦਾ ਲੰਘਦਾ ਤਾਂ ਉਹਨੂੰ ਆਵਾਜ਼ ਦੇ ਦੇਣੀ।

ਬਾਈ ਜ਼ਰਾ ਅਮਕੇ ਨੂੰ ਕਹੀਂ, ਬਈ ਉੱਚੇ ਪਿੰਡੋਂ ਉਹਨਾਂ ਦੀ ਵੱਡੀ ਕੁੜੀ ਦਾ ਫੋਨ ਆਇਆ ਸੀ। ਸਭ ਖੈਰ-ਸੁੱਖ ਏ। ਫਿਰ ਅਗਲੇ ਪਲ ਚੇਤੇ ਕਰਕੇ ਕਿਸੇ ਹੋਰ ਦੇ ਹੱਥ ਸੁਨੇਹਾ ਭੇਜਣਾ। ਬਾਈ ਚੜ੍ਹਦੀ ਪੱਤੀ ਆਲੇ ਜੰਗ ਸਿਹੁੰ ਨੂੰ ਕਹਿ ਦੀਂ, ਬਈ ਉਹਦੀ ਕੁੜਮਣੀ ਰਾਤੀਂ ਬਾਰਾਂ ਵਜੇ ਚੜ੍ਹਾਈ ਕਰਗੀ। ਅੱਜ ਦੁਪਹਿਰੇ ਸੰਸਕਾਰ ਏ। ਜ਼ਰਾ ਤਾਕੀਦ ਨਾਲ ਸੁਨੇਹਾ ਦੇਈਂ। ਮਰਗ ਦਾ ਕੰਮ ਏ।

ਏਸੇ ਤਰ੍ਹਾਂ ਜੇ ਦਰਬਾਰਾ ਸਿਹੁੰ ਨੇ ਖੁਦ ਘਰ ਨਾ ਹੋਣਾ ਤਾਂ ਉਹਦੀ ਸੁਘੜ-ਸਿਆਣੀ ਤੀਵੀਂ ਬਸੰਤ ਕੌਰ ਨੇ ਬਾਲ-ਬੱਚੇ ਰਾਹੀਂ ਇਹ ਸਾਰੇ ਫਰਜ਼ ਅਦਾ ਕਰ ਦੇਣ੍ਹੇ। ਜੇ ਕਦੇ ਕਿਸੇ ਨੇ ਕਹਿਣਾ "ਭੈਣੇ, ਤੁਹਾਨੂੰ ਤਾਂ ਐਸ ਬਲੂੰਗੜੇ ਜਿਹੇ ਦੀ ਡਾਢੀ ਖੇਚਲ ਏ। ਸਾਰਾ ਦਿਨ ਕਿਸੇ ਨਾ ਕਿਸੇ ਵਾਸਤੇ ਚਊਂ 2 ਕਰਦਾ ਹੀ

ਰਹਿੰਦਾ ਏ।" ਬਸੰਤ ਕੌਰ ਨੇ ਅੱਗੋਂ ਹੱਸ ਕੇ ਕਹਿਣਾ ਭੈਣੇ ਪਰਮਾਤਮਾ ਨੇ ਪਤਾ ਨਹੀਂ ਕਿਹੜੇ ਜੀਆਂ ਪਿੱਛੇ ਇਹ ਸਭ ਦਾਤਾਂ ਬਖਸ਼ੀਆਂ ਨੇ। ਨਾਲੇ ਆਪਣਾ ਕੀ ਘਟਦਾ ਏ ਕਿਸੇ ਦੀ ਸੁੱਖ-ਸਾਂਦ ਲੈਂਦਿਆਂ-ਦੇਦਿਆਂ।

ਸਚਮੁੱਚ ਰੱਬ ਨੇ ਕੋਈ ਘਾਟਾ ਵੀ ਨਹੀਂ ਸੀ ਰੱਖਿਆ ਏਸ ਪਰਿਵਾਰ ਲਈ। ਵੱਡਾ ਮੁੰਡਾ ਪੜ੍ਹਾਈ ਕਰਨ ਲਈ ਅਮਰੀਕਾ ਪਹੁੰਚ ਗਿਆ ਸੀ ਤੇ ਉਥੇ ਈ ਉਹਨੇ ਆਪਣਾ ਚੰਗਾ ਕਾਰੋਬਾਰ ਚਲਾ ਲਿਆ ਸੀ। ਛੋਟਾ ਬਾਪ ਨਾਲ ਆੜ੍ਹਤ ਦਾ ਕੰਮ ਸਾਂਭਦਾ। ਇੱਕ ਦੋ ਨੌਕਰ ਚਾਕਰ ਸਾਰਾ ਦਿਨ ਬਸੰਤ ਕੌਰ ਦੇ ਇਸ਼ਾਰੇ ਦੀ ਉਡੀਕ 'ਚ ਰਹਿੰਦੇ ਤੇ ਸਰਦਾਰਨੀ ਜੀ ਸਰਦਾਰਨੀ ਜੀ ਕਹਿੰਦਿਆਂ ਦੇ ਮੂੰਹ ਨਾ ਥੱਕਦੇ।

ਸੱਚਮੁੱਚ ਦਿਲ ਦੀ ਵੀ ਸਰਦਾਰਨੀ ਸੀ ਬਸੰਤ ਕੌਰ। ਆਮ ਵਾਂਗ ਅੱਜ ਵੀ ਸੂਰਜ ਦੀ ਟਿੱਕੀ ਚੜ੍ਹਦਿਆਂ ਈ ਪਹਿਲਾ ਫੋਨ ਖੜਕਿਆ। ਸਰਦਾਰਨੀ ਬਸੰਤ ਕੌਰ ਨੇ ਰਿਸੀਵਰ ਕੰਨ ਨੂੰ ਲਾਇਆ। ਅੱਗੋਂ ਰਸ-ਭਿੰਨੀ ਮਰਦਾਨਾ ਆਵਾਜ਼ ਕੰਨੀਂ ਪਈ:- "ਜੀ ਸਰਦਾਰ ਦਰਬਾਰਾ ਸਿਹੁੰ ਦੇ ਘਰ ਤੋਂ ਬੋਲਦੇ ਓ।" ਤੀਹ ਬੱਤੀ ਸਾਲ ਦੇ ਕਿਸੇ ਗੱਭਰੂ ਦੀ ਲਿਆਕਤ 'ਚ ਭਿੱਜੀ ਆਵਾਜ਼ ਉਹਦੇ ਕੰਨਾਂ 'ਚ ਮਿਸ਼ਰੀ ਘੋਲ ਗਈ। ਹਾਂ ਜੀ, ਤੁਸੀਂ? ਬਸੰਤ ਕੌਰ ਵੀ ਠਰੰਮੇ ਨਾਲ ਬੋਲੀ।ਜੀ ਮੈਂ ਤੁਹਾਡੇ ਗੁਆਂਢੀ ਸਰਦਾਰ ਪਿਆਰਾ ਸਿਹੁੰ ਦਾ ਬੇਟਾ ਜਗਰੂਪ ਆਂ। ਕਨੇਡਾ ਤੋਂ ਬੋਲਦਾਂ। ਪਿਆਰਾ ਸਿਹੁੰ ਦਾ ਬੇਟਾ! ਉਹ ਵੀ ਕੈਨੇਡਾ ਤੋਂ ...। ਇਹ ਕਿਵੇਂ ਹੋ ਸਕਦੈ? ਬਸੰਤ ਕੌਰ ਨੇ ਜ਼ਿਹਨ ਤੇ ਜ਼ੋਰ ਪਾਉਂਦਿਆਂ ਕਿਹਾ। ਜੀ ਕੀ ਤੁਸੀਂ ਮਾਤਾ ਜੀ ਨਾਲ ਮੇਰੀ ਗੱਲ ਕਰਾ ਸਕਨੇ ਓਂ? ਗੱਭਰੂ ਨੇ ਤਰਲਾ ਲਿਆ। ਗੱਲ ਕਰਾਉਣ 'ਚ ਕੋਈ ਹਰਜ਼ ਨਹੀਂ ਪਰ ਉਹਨਾਂ ਦਾ ਬੇਟਾ ਤਾਂ...। ਤੇ ਸ਼ਾਇਦ ਬਸੰਤ ਕੌਰ ਨੇ ਜਾਣਬੁੱਝ ਕੇ ਗੱਲ ਅਧੂਰੀ ਛੱਡ ਦਿੱਤੀ।

ਖੈਰ! ਤੁਸੀਂ ਹੋਲਡ ਰੱਖੋ। ਮੈਂ ਹਰਬੰਸ ਕੌਰ ਨਾਲ ਹੁਣੇ ਗੱਲ ਕਰਾਉਨੀ ਆਂ। ਸਰਦਾਰਨੀ ਬਸੰਤ ਕੌਰ ਨੇ ਪੌੜੀਆਂ ਚੜ੍ਹ ਕੇ ਛੱਤ ਤੋਂ ਪਿਛਵਾੜੇ ਵੱਲ ਨਿਗਾਹ ਮਾਰੀ। ਹਰਬੰਸ ਕੌਰ ਵਿਹੜੇ 'ਚ ਬੈਠੀ ਚਾਟੀ ਤੋਂ ਮੱਖਣ ਦਾ ਪੇੜਾ ਕੱਢਦੀ ਪਈ ਸੀ। ਉਹਨੇ ਮੱਖਣ ਦਾ ਪੇੜਾ ਹੱਥ ਤੇ ਪਥੱਲਦਿਆਂ ਉਹਦੇ ਵੱਲ ਨਿਗਾਹ ਮਾਰੀ। ਬਸੰਤ ਕੌਰ ਨੇ ਉਹਨੂੰ ਦੌੜ ਕੇ ਆਉਣ ਲਈ ਇਸ਼ਾਰਾ ਕੀਤਾ।

ਹਰਬੰਸ ਕੌਰ ਨੇ ਹੱਥ ਵਾਲਾ ਪੇੜਾ ਕਿਰਮਚੀ 'ਚ ਉਲੱਦਦਿਆਂ ਨਲਕੇ ਤੋਂ ਛੇਤੀ ਨਾਲ ਹੱਥ ਧੋਤੇ ਤੇ ਉੱਪਰ ਪੌੜੀਆਂ ਚੜ੍ਹ ਗਈ। ਕੀ ਗੱਲ ਬਸੰਤ ਕੁਰੇ, ਖੈਰ-ਸੁੱਖ ਤਾਂ ਐ? ਕੋਈ ਮਾੜਾ ਸੁਨੇਹਾ ਤਾਂ ਨਹੀਂ ਆ ਗਿਆ ਸਵੇਰੇ-ਸਵੇਰੇ।

ਹਰਬੰਸ ਕੌਰ ਨੇ ਦਿਲ ਟਿਕਾਣੇ ਕਰਨ ਲਈ ਜਲਦੀ ਨਾਲ ਸਵਾਲ ਕੀਤਾ। ਹੈ ਤਾਂ ਸੁੱਖ-ਸਾਂਦ ਈ ਭੈਣੇ। ਘਬਰਾ ਨਾ, ਕਿਸੇ ਮੁੰਡੇ ਦਾ ਫੋਨ ਐ। ਆਪਣੇ-ਆਪ ਨੂੰ ਜਗਰੂਪ ਦੱਸਦਾ ਏ। ਅਖੇ, ਮੈਂ ਕਨੇਡਾ ਤੋਂ ਬੋਲਦਾਂ। ਜਗਰੂਪ ਦਾ ਨਾ ਸੁਣਦਿਆਂ ਈ ਜਿਵੇਂ ਹਰਬੰਸ ਕੌਰ ਦੇ ਅੰਦਰ ਦਾ ਕੜ ਪਾਟ ਗਿਆ ਹੋਵੇ।

ਹਾਏ ਮੇਰਾ ਜੂਪਾ......। ਉਹ ਉਭੜਵਾਹੇ ਬੋਲੀ। ਕਿੱਥੇ ਆ ਉਹ, ਕਿਧਰ ਏ ਫੋਨ। ਹਾਇ ਮੇਰਾ ਜੂਪਾ, ਹਾਇ ਮੇਰਾ ਜੂਪਾ, ਬਸੰਤ ਕੁਰੇ! ਹਾਏ ਮੈਂ ਮਰ ਗਈ। ਲਿਆ ਜ਼ਰਾ ਫੋਨ ਤਾਂ। ਮੈਂ ਵੇਖਾਂ ਕਿਤੇ ਰੱਬ ਨੇ ਸੱਚੀ ਬਹੁੜੀ ਨਾ ਕਰ ਤੀ ਹੋਵੇ। ਹਾਇ ਓ ਰੱਬਾ ਸੱਚਿਆ।.... ਤੇ ਫਿਰ ਪਤਾ ਨਹੀਂ ਕਿਵੇਂ ਉਹ ਡਿੱਗਦੀ ਢਹਿੰਦੀ ਵਰਾਂਡੇ 'ਚ ਪਏ ਫੋਨ ਤੇ ਜਾ ਝਪਟੀ।

ਉਹਨੇ ਛੇਤੀ ਨਾਲ ਰਿਸੀਵਰ ਕੰਨਾਂ ਨੂੰ ਲਾਇਆ। ਅੱਗੋਂ ਹੈਲੋ ਕਰਦੀ ਮੋਹ ਭਿੱਜੀ ਆਵਾਜ਼ ਗੂੰਜੀ। ਹਾਇ ਮੇਰੇ ਜਗਰੂਪ ਦੀ ਆਵਾਜ਼! ਇਹ ਤਾਂ ਉਹੀਓ ਨਿਰੀ ਉਵੇਂ ਈ ਐ ਜਿਵੇਂ ਅੱਜ ਤੋਂ ਬਾਰਾਂ ਸਾਲ ਪਹਿਲੇ ਸੀ। ਵੇ ਪੁੱਤਾ! ਕਿਥੇ ਉਡ-ਪੁਡ ਗਿਉਂ ਸੈਂ, ਤੂੰ ਇਸ ਤਤੱੜੀ ਨੂੰ ਛੱਡ ਕੇ ......। ਤੇ ਫੇਰ ਮਣਾਂ ਦੇ ਮਣ ਵੈਰਾਗ ਦੇ ਹੰਝੂ ਹਰਬੰਸ ਕੌਰ ਦੀਆਂ ਅੱਖਾਂ ਚੋਂ ਡੁੱਲ੍ਹਦੇ ਗਏ। ਲੰਬਾ ਸਮਾਂ ਉਹ ਪੁੱਤਰ-ਮੋਹ 'ਚ ਲਬਰੇਜ ਗੱਲਾਂ ਕਰਨ 'ਚ ਰੁੱਝੀ ਰਹੀ।

ਜਦ ਰਿਸੀਵਰ ਰੱਖਿਆ ਤਾਂ ਉਹ ਧਾ ਕੇ ਬਸੰਤ ਕੌਰ ਦੇ ਗਲ ਨਾਲ ਜਾ ਚੰਬੜੀ।

ਜਿਊਂਦੀ ਰਹੇਂ ਬਸੰਤ ਕੁਰੇ! ਰੱਬ ਸੱਚਾ ਤੈਨੂੰ ਹੋਰ ਸਰਦਾਰੀਆਂ ਬਖਸ਼ੇ।

ਰੱਬ ਸੱਚਿਆ! ਤੇਰਾ ਦੇਣ ਮੈਂ ਕਿਵੇਂ ਦਿਆਂ। ਮੇਰਾ ਦਿਲ ਆਂਹਦਾ ਸੀ, ਤੇਰੇ ਘਰ ਦੇਰ ਆ, ਹਨੇਰ ਨਹੀਂ। ਮੇਰੀ ਆਸ ਨੂੰ ਫਲ ਪਿਆ। ਬਸੰਤ ਕੁਰੇ! ਮੇਰਾ ਦਿਲ ਆਂਹਦਾ ਸੀ, ਜੂਪਾ ਹਾਲੇ ਜਿਊਂਦਾ ਏ।

ਬਾਕੀ ਸਫਾ 40 'ਤੇ

# ਸ. ਬਲਵੰਤ ਸਿੰਘ ਰਾਜੋਆਣਾ ਮੁਜ਼ਰਮ ਕਿਓਂ?

ਸ ਜਸਵੰਤ ਸਿੰਘ 'ਗਰੇਵਾਲ' ਜੈਪੁਰ

ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:-
ਬੇਸੁਮਾਰ ਅਥਾਹ ਅਗਨਤ ਅਤੋਲੈ॥
ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥
(ਸੁਖਮਨੀ ਸਾਹਿਬ)

ਧਰਮ ਕੀ ਹੈ? ਗੁਰਬਾਣੀ ਫੁਰਮਾਨ ਹੈ:-
ਸਰਬ ਧਰਮ ਮਹਿ ਸ੍ਰੇਸ਼ਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥
(ਸੁਖਮਨੀ ਸਾਹਿਬ)

ਪਰਮਾਤਮਾ ਮਨੁੱਖੀ ਜੀਵ ਨੂੰ ਆਪਣਾ ਸਿੱਖ ਤੇ ਸੋਹਣਾ ਸਰੂਪ ਬਖਸ਼ ਕੇ ਸੰਸਾਰ ਵਿੱਚ ਬਹੁਤ ਜੂਨੀਆਂ ਭਰਮਣ ਬਾਦ ਮਾਨਵਤਾ ਦੀ ਸੇਵਾ ਅਤੇ ਭਲਾਈ ਦੇ ਕੰਮ ਕਰਨ ਵਾਸਤੇ ਭੇਜਦਾ ਹੈ। ਅਤੇ ਸੰਸਾਰ ਦੇ ਸਾਰੇ ਧਰਮਾਂ ਦੇ ਲੋਕ ਭਾਵੇਂ ਕਿਸੇ ਵੀ ਸਰੂਪ ਵਿੱਚ ਹਨ, ਦੀ ਸੇਵਾ ਕਰਨ ਵਾਸਤੇ ਪਰਮਾਤਮਾ ਪ੍ਰੇਰਦਾ ਹੈ ਨਾਲ ਨਾਲ ਰੱਬੀ ਗਿਆਨ ਤੇ ਹੁਕਮ ਸ਼ਬਦ ਦੁਆਰਾ ਦਿੰਦਾ ਹੈ। ਕਿਸੇ ਵੀ ਜੀਵ ਅਤੇ ਵਿਅਕਤੀ ਜਾਂ ਧਰਮ ਨਾਲ ਅਨਿਆਏ ਤੇ ਜ਼ੋਰ ਜ਼ਬਰ ਬਰਦਾਸ਼ਤ ਨਹੀਂ ਕਰੇਗਾ। ਸੋ ਜੋ ਸਹੀ ਸਿੱਖ ਹੈ, ਇਹਨਾਂ ਸਿਧਾਂਤਾਂ 'ਤੇ ਅਮਲ ਕਰਦਿਆਂ ਆਪਣੀ ਜੀਵਨ ਯਾਤਰਾ ਪੂਰੀ ਕਰਦਾ ਹੈ।) ਗੁਰਬਾਣੀ ਦਾ ਫੁਰਮਾਨ ਹੈ:-

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰ ਦੀਜੈ ਕਾਣਿ ਨ ਕੀਜੈ॥*
*ਜੇ ਜੀਵੈ ਪਤਿ ਲਥੀ ਜਾਇ॥*
*ਸਭ ਹਰਾਮ ਜੇਤਾ ਕਿਛੁ ਖਾਇ॥*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਦੇ ਸਮੇਂ ਹਿੰਦ ਵਾਸੀਆਂ ਦੇ ਦੋ ਧਰਮ ਸਨ, ਇੱਕ ਹਿੰਦੂ ਤੇ ਦੂਜੇ ਮੁਸਲਿਮ। ਆਪਸ ਵਿੱਚ ਘੋਰ ਨਫਰਤ ਦੀ ਅੱਗ ਬਲ ਰਹੀ ਸੀ, ਜੋ ਕਿ ਆਪਸ ਵਿੱਚ ਖੂਨ ਖਰਾਬੇ ਦਾ ਕਾਰਨ ਬਣੀ। ਗੁਰੂ ਨਾਨਕ ਦੇਵ ਜੀ ਨੇ ਇਹ ਸਭ ਕੁੱਝ ਵੇਖ ਕੇ ਸਭ ਤੋਂ ਪਹਿਲਾਂ ਉਪਦੇਸ਼ ਦੇਸ਼ ਵਾਸੀਆਂ ਨੂੰ ਦਿੱਤਾ ਕਿ "ਨਾ ਕੋਈ ਹਿੰਦੂ ਨ ਮੁਸਲਮਾਨ" ਅਸੀਂ ਸਾਰੇ ਇੱਕ ਪਰਮਾਤਮਾ ਦੀ ਕਿਰਤ ਹਾਂ। ਸਾਡੇ ਵਿੱਚ ਦੇਸ਼ ਤੇ ਮਾਨਵਤਾ ਲਈ ਪਿਆਰ ਹੋਣਾ ਚਾਹੀਦਾ ਹੈ। ਬੇਇਤਫਾਕੀ ਫੁੱਟ ਦੇ ਕਾਰਨ ਅਸੀਂ ਬਾਬਰ ਦੇ ਹਮਲੇ ਦੇ ਸ਼ਿਕਾਰ ਹੋਏ। ਸਾਡੀ ਧੰਨ ਦੌਲਤ ਲੁੱਟੀ ਗਈ। ਧਾਰਮਿਕ ਸਥਾਨ ਢਹਿ-ਢੇਰੀ ਕਰ ਦਿੱਤੇ ਗਏ, ਇਥੋਂ ਤੀਕ ਕਿ ਸਾਡੀਆਂ ਬੀਬੀਆਂ ਅਤੇ ਭੈਣਾਂ ਦੀ ਉਹਨਾਂ ਦੇ ਹੱਥੋਂ ਇੱਜ਼ਤ ਲੁੱਟੀ ਗਈ, ਪਰ ਅੱਜ ਵੀ ਅਸੀਂ ਇਸ ਤੋਂ ਕੋਈ ਸਬਕ ਨਹੀਂ ਲਿਆ। ਅੱਜ ਵੀ ਓਸੇ ਘਿਰਣਾਂ ਤੇ ਨਫਰਤ ਦੇ ਸ਼ਿਕਾਰ ਹਾਂ।

ਗੁਰਬਾਣੀ ਦਾ ਫੁਰਮਾਨ ਹੈ:-
ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥ ਧਨਾਸਰੀ ਮਹਲਾ 1 ਇਹ ਗੁਰੂ ਨਾਨਕ ਦੇਵ ਜੀ ਦੇ ਪੜ੍ਹਾਏ ਹੋਏ ਪਾਠ ਮੁਤਾਬਕ ਹਿੰਦੁਸਤਾਨ ਦੀ ਵੰਡ ਸਮੇਂ ਸਿੱਖਾਂ ਨੇ ਭਾਰਤ ਨਾਲ ਰਹਿਣ ਦਾ ਆਪਣਾ ਭਵਿੱਖ ਤਹਿ ਕੀਤਾ।

ਭਾਰਤ ਦੀ ਆਜ਼ਾਦੀ ਦੇ ਅੰਦੋਲਨ ਵਿੱਚ ਘੱਟ ਗਿਣਤੀ ਵਿੱਚ ਹੁੰਦਿਆਂ ਹੋਇਆਂ (ਜਿਵੇਂ ਆਟੇ ਵਿੱਚ ਨਮਕ) ਸਾਰਿਆਂ ਨਾਲੋਂ ਵੱਧ ਸਿੱਖ ਕੌਮ ਨੇ ਕੁਰਬਾਨੀਆਂ ਦਿੱਤੀਆਂ। ਉਨ੍ਹਾਂ ਕੁਰਬਾਨੀਆਂ ਦੀਆਂ ਚੰਦ ਮਿਸਾਲਾਂ ਇਸ ਮੁਤਾਬਕ ਹਨ:-

1. ਸਭ ਤੋਂ ਛੋਟੀ ਉਮਰ ਵਿੱਚ ਫਾਂਸੀ ਲੱਗਣ ਵਾਲੇ ਨੌਜਵਾਨ ਸ. ਕਰਤਾਰ ਸਿੰਘ ਸਰਾਭਾ ਜੀ।
2. ਅਸੈਂਬਲੀ ਵਿੱਚ ਬੰਬ ਸੁੱਟ ਕੇ ਬੋਅਲੇ ਕੰਨਾਂ ਵਿੱਚ ਗੂੰਜ ਪਾਉਣ ਵਾਲੇ ਨੌਜੁਆਨ ਸ. ਭਗਤ ਸਿੰਘ ਜੀ।
3. ਦੁਖਦਾਈ ਜਲ੍ਹਿਆਂਵਾਲੇ ਬਾਗ ਦੇ ਕਾਂਡ ਦਾ ਬਦਲਾ ਲੈਣ ਵਾਲੇ ਨੌਜੁਆਨ ਸ ਊਧਮ ਸਿੰਘ ਜੀ।
4. ਫਾਂਸੀ 'ਤੇ ਚੜ੍ਹਨ ਵਾਲੇ 121 ਭਾਰਤੀਆਂ ਵਿੱਚੋਂ 93 ਸਿੱਖ ਸਨ।
5. ਦੇਸ਼ ਨਿਕਾਲਾ ਮਿਲਣ ਵਾਲੇ 2624 ਵਿੱਚੋਂ 2147 ਸਿੱਖ ਸਨ।

6. ਜਲ੍ਹਿਆਂ ਵਾਲੇ ਬਾਗ ਵਿੱਚ ਸ਼ਹੀਦ ਹੋਣ ਵਾਲੇ 1300 ਭਾਰਤੀਆਂ ਵਿਚੋਂ 799 ਸਿੱਖ ਸਨ।

7. ਸਵਦੇਸ਼ੀ ਦੀ ਅਜ਼ਾਦੀ ਦਾ ਅੰਦੋਲਨ ਬਾਬਾ ਰਾਮ ਸਿੰਘ ਜੀ ਨੇ ਮਹਾਤਮਾਂ ਗਾਂਧੀ ਤੋਂ 50 ਸਾਲ ਪਹਿਲਾਂ ਸ਼ੁਰੂ ਕੀਤਾ।

8. 1872 ਵਿੱਚ 66 ਨਾਮਧਾਰੀ ਸਿੱਖਾਂ ਨੂੰ ਮਲੇਰ ਕੋਟਲੇ ਦੇ ਨਜ਼ਦੀਕ ਤੋਪਾਂ ਨਾਲ ਬੰਨ੍ਹ ਕੇ ਅੰਗਰੇਜ਼ ਹਕੂਮਤ ਨੇ ਉਡਾ ਦਿੱਤਾ।

ਇਸ ਤੋਂ ਪਹਿਲਾਂ ਸਾਡੇ ਗੁਰੂ ਸਾਹਿਬਾਨ ਤੇ ਸਿੱਖਾਂ ਨੇ ਜੋ ਕੁਰਬਾਨੀਆਂ ਦਿੱਤੀਆਂ ਤੇ ਤਸੀਹੇ ਝੱਲੇ, ਇਤਿਹਾਸ ਭਰਿਆ ਹੋਇਆ ਹੈ, ਜਿਸ ਦੀ ਮਿਸਾਲ ਨਹੀਂ ਮਿਲਦੀ। ਅੱਜ ਵੀ ਜਿੱਥੋਂ ਤੱਕ ਦੇਸ਼ ਦੀ ਏਕਤਾ ਵਿਕਾਸ, ਅਨਾਜ ਆਦਿ ਦੀ ਪੂਰਤੀ ਦਾ ਸਵਾਲ ਹੈ, ਸਿੱਖ ਕੌਮ ਕਿਸੇ ਭੀ ਭਾਰਤੀ ਤੋਂ ਪਿੱਛੇ ਨਹੀਂ ਹੈ। ਇਸ ਬਾਰੇ ਸਾਰੇ ਭਾਰਤੀਆਂ, ਖਾਸ ਤੌਰ 'ਤੇ ਬੁਧੀਜੀਵਾਂ ਨੂੰ ਪਤਾ ਜਾਂ ਗਿਆਨ ਹੋਣਾ ਚਾਹੀਦਾ ਹੈ ਕਿ ਸਿੱਖ ਧਰਮ ਦੇਸ਼ ਵਿਦਰੋਹੀ ਨਹੀਂ ਹੈ, ਇਹ ਤਾਂ ਸਾਰੀ ਮਾਨਵਤਾ ਨੂੰ ਪਿਆਰ ਕਰਨ ਵਾਲਾ ਧਰਮ ਹੈ।

ਬਲਿਊ ਸਟਾਰ ਉਪਰੇਸ਼ਨ ਵੇਲੇ ਜੋ ਹਾਲਾਤ ਸਨ, ਉਸੇ ਸਮੇਂ ਦੀ ਸਰਕਾਰ ਦੀ ਗਲਤ ਸੋਚ ਤੇ ਨੀਤੀਆਂ ਦੇ ਕਾਰਨ ਸੀ, ਜਿਸ ਨੂੰ ਸਾਰੇ ਬੁਧੀ ਜੀਵਾਂ (ਸਿਆਸੀ ਰਾਜਨੀਤਕ ਆਗੂਆਂ) ਨੇ ਸਵਿਕਾਰਿਆ ਹੈ। ਪਰ ਹੁਣ ਤੀਕ ਹੱਲ ਨਹੀਂ ਲੱਭਿਆ ਜੋ ਬਹੁਤ ਜ਼ਰੂਰੀ ਹੈ। ਸਾਕਾ ਨੀਲਾ ਤਾਰਾ ਤੋਂ ਬਾਅਦ Healing touch policy ਅਨੁਸਾਰ ਪੰਜਾਬੀ ਸੂਬੇ ਦੇ ਮਸਲਿਆਂ 'ਤੇ ਪੁਨਰ ਵਿਚਾਰ ਕਰਨ ਲਈ ਕਈ ਕਮਿਸ਼ਨ ਬਿਠਾਏ। ਇਥੋਂ ਤੱਕ ਕਿ ਅਕਾਲ ਤਖ਼ਤ ਸਿੱਖ ਧਰਮ ਦਾ ਸਰਵੋਤਮ ਸਥਾਨ ਜੋ ਢਹਿ ਢੇਰੀ ਹੋ ਗਿਆ ਸੀ ਦਾ ਪੁਨਰ ਨਿਰਮਾਣ ਕਰਨ ਦੇ ਯਤਨ ਕੀਤੇ ਗਏ ਤਾਂ ਕਿ ਗਹਿਰੇ ਜ਼ਖਮ ਭਰੇ ਜਾ ਸਕਣ। ਇਹ ਸਾਰੇ ਫੈਸਲੇ ਫਾਈਲਾਂ ਵਿੱਚ ਧੂੜ ਚੱਟ ਰਹੇ ਹਨ। ਇਥੋਂ ਤੱਕ ਕਿ ਸਿੱਖ ਮਾਸੂਮ ਜਿੰਨ੍ਹਾਂ ਵਿੱਚ ਮਾਤਾਵਾਂ, ਭੈਣਾਂ ਤੇ ਛੋਟੇ ਬੱਚੇ ਵੀ ਸ਼ਾਮਲ ਸਨ, ਦੇ ਕਾਤਲ ਅੱਜ ਵੀ ਦੇਸ਼ ਦੀ ਠੰਡੀ ਫਿਜ਼ਾ ਵਿੱਚ ਅਜ਼ਾਦ ਘੁੰਮ ਰਹੇ ਹਨ। ਕਹਾਵਤ ਹੈ **Justice deleyed, Justice denied.**

ਅੱਜ ਜੇ ਅਸੀਂ ਆਪਣੇ ਗਵਾਂਢੀ ਦੇਸ਼ਾਂ ਚੀਨ, ਪਾਕਿਸਤਾਨ ਜਿੰਨ੍ਹਾਂ ਨੇ ਸਾਡੇ ਦੇਸ਼ 'ਤੇ ਯੁੱਧ ਥੋਪ ਕੇ ਏਨਾਂ ਜਾਨ ਮਾਲ ਦਾ ਨੁਕਸਾਨ ਕੀਤਾ ਅਤੇ ਸਾਡੀ ਭਾਰਤ ਦੀ ਭੂਮੀ ਕਬਜ਼ੇ ਹੇਠ ਕਰ ਰੱਖੀ ਹੈ, ਅਸੀਂ ਗੱਲਬਾਤ ਕਰਕੇ ਆਪਸੀ ਮਸਲੇ ਸੁਲਝਾਉਣ ਲਈ ਤਿਆਰ ਹਾਂ, ਤੇ ਯਤਨ ਵੀ ਹੋ ਰਹੇ ਹਨ। ਫਿਰ ਆਪਣੇ ਦੇਸ਼ ਵਾਸੀਆਂ ਦੇ ਸੰਗਠਨਾਂ, ਜੋ ਗਲਤ ਸੋਚ/ਨੀਤੀਆਂ ਕਾਰਨ ਵਿਦਰੋਹ 'ਤੇ ਉਤਾਰੂ ਹਨ ਜਾਂ ਵਿਦਰੋਹ ਕਰ ਰਹੇ ਹਨ, ਕਿਉਂ ਨਾ ਉਹਨਾਂ ਨਾਲ ਰਾਬਤਾ ਕਾਇਮ ਕਰਕੇ ਗੱਲਬਾਤ ਰਾਹੀਂ ਸਮਝਾ ਬੁਝਾ ਕੇ ਦੇਸ਼ ਦੀ ਮੁੱਖ ਧਾਰਾ ਵਿੱਚ ਸ਼ਾਮਲ ਕੀਤਾ ਜਾਵੇ ਕਿ ਇੱਕ ਸਹੀ ਤਰੀਕਾ ਹੈ। ਭਾਰਤ ਇੱਕ ਸੈਕੂਲਰ ਦੇਸ਼ ਹੈ, ਸਾਰਿਆਂ ਨੂੰ ਧਾਰਮਿਕ ਹੱਕ ਬਰਾਬਰ ਦੇ ਹੋਣੇ ਚਾਹੀਦੇ ਹਨ।

ਸੋ ਜਿੰਨੇ ਵੀ ਸਿਆਸੀ/ਧਾਰਮਿਕ ਸੰਗਠਨਾਂ ਦੇ ਵਿਅਕਤੀ ਜੇਲਾਂ ਵਿੱਚ ਫਾਂਸੀ ਦੀ ਤਾਰੀਕ ਉਡੀਕ ਰਹੇ ਹਨ ਉਹਨਾਂ ਦੀ ਫਾਂਸੀ ਦੀ ਸਜ਼ਾ ਉਮਰ ਕੈਦ ਵਿੱਚ ਬਦਲਕੇ, **Reforme cell** ਵਿੱਚ ਰੱਖਿਆ ਜਾਵੇ ਤੇ **reform** ਕਰਨ ਦੀ ਪ੍ਰਕਿਰਿਆ ਸ਼ੁਰੂ ਕੀਤੀ ਜਾਵੇ। ਮਾਨਵਤਾ ਹੀ ਧਰਮ ਹੈ, ਅਤੇ ਅਸੀਂ ਸਾਰੇ ਭਾਰਤੀ ਹਾਂ।

ਇਹਨਾਂ ਵਿਅਕਤੀਆਂ ਨੇ ਕਿਸੇ ਨੂੰ ਜਾਤੀ ਰੰਜਿਸ਼ ਨਾਲ ਨਹੀਂ ਮਾਰਿਆ ਜਾਂ ਗੋਲੀ ਚਲਾਈ। ਸੋ ਇਹ ਕਰਿਮੀਨਲ ਨਹੀਂ ਹਨ। ਪਾਪੀ ਹੋ ਸਕਦੇ ਹਨ। ਇਹਨਾਂ ਦਾ ਆਪਣਾ ਕੋਈ ਨਿੱਜੀ ਸਵਾਰਥ ਨਹੀਂ ਸੀ। ਇਹ ਹਾਲਾਤ ਦੀ ਉਪਜ ਹੈ ਤੇ ਹਾਲਾਤ ਨੂੰ ਬਦਲਿਆ ਜਾ ਸਕਦਾ ਹੈ, ਜੇ ਕਿਸੇ ਅੰਦਰ ਇਸਨੂੰ ਬਦਲਣ ਦੀ ਈਮਾਨਦਾਰੀ ਨੀਅਤ ਹੋਵੇ। ਜੇ ਅਸੀਂ ਇਹਨਾਂ ਨੂੰ ਕਰਿਮੀਨਲ ਸਮਝਦੇ ਹਾਂ, ਫਿਰ ਅਸੀਂ ਸ ਭਗਤ ਸਿੰਘ, ਸੁਖਦੇਵ ਤੇ ਰਾਜ ਗੁਰੂ, ਕਰਤਾਰ ਸਿੰਘ ਸਰਾਭਾ, ਸ ਊਧਮ ਸਿੰਘ ਤੇ ਜਿਨ੍ਹਾਂ ਨੇ ਦੇਸ਼ ਲਈ ਕੁਰਬਾਨੀਆਂ ਦਿੱਤੀਆਂ, ਕਿਹੜੇ ਸ਼ਬਦਾਂ ਨਾਲ ਯਾਦ ਕਰਾਂਗੇ? ਇਹ ਵਿਚਾਰਨਯੋਗ ਮਸਲਾ ਹੈ।

ਸ ਬਲਵੰਤ ਸਿੰਘ ਰਾਜੋਆਣਾ ਦੀ ਭਾਵਨਾ ਰਹਿਮ ਦੀ ਅਪੀਲ ਨਾ ਕਰਕੇ ਸਿੱਖ ਤੇ ਹੋਰ ਲੀਡਰਸ਼ਿਪ ਨੂੰ ਤੇ ਸਰਕਾਰ ਨੂੰ ਇੱਕ ਸੁਨੇਹਾ ਦਿਤਾ ਹੈ। ਮੇਰੇ ਫਾਂਸੀ 'ਤੇ ਚੜ੍ਹਨ ਨਾਲ ਕੋਈ ਸੁਧਾਰ ਨਹੀਂ ਹੋਵੇਗਾ, ਸਗੋਂ ਨਫਰਤ ਵਧੇਗੀ, ਜਿਸ ਨਾਲ ਖੂਨ ਖਰਾਬਾ ਹੋਰ ਵਧੇਗਾ। ਅਜਿਹੇ ਖੂਨ ਖਰਾਬੇ ਕਿਸੇ ਮਸਲੇ ਦੇ ਹੱਲ ਨਹੀਂ ਹਨ। ਲੋੜ ਹੈ ਕਿ ਅਜਿਹੇ ਵਿਅਕਤੀਆਂ ਤੇ ਸੰਗਠਨਾਂ ਦੀ ਪੀੜਾ ਸਮਝਣ ਦੀ ਤੇ ਪੱਕਾ ਹੱਲ ਲੱਭਣ ਦੀ। ਇਸ ਸੰਸਾਰ ਵਿਚ ਸਭ ਨੂੰ ਆਪਣੀ ਜਿੰਨੀ ਜਾਨ ਪਿਆਰੀ ਹੈ, ਓਨੀ ਹੀ ਦੂਸਰਿਆਂ ਦੀ ਵੀ ਪਿਆਰੀ ਹੈ।

ਮਹਾਰਾਜਾ ਰਣਜੀਤ ਸਿੰਘ ਦੇ 60 ਸਾਲ ਦੇ ਕਾਰਜਕਾਲ ਵਿੱਚ ਸਾਰੇ ਧਰਮਾਂ ਨੂੰ ਬਰਾਬਰ ਦੀ ਪੂਰਨ ਅਜ਼ਾਦੀ ਸੀ। ਕਿਸੇ ਵੀ ਧਰਮ ਨਾਲ ਵਿਤਕਰਾ ਜਾਂ ਘਿਰਣਾਂ ਨਹੀਂ ਕੀਤੀ ਜਾਂਦੀ ਸੀ। ਸਾਂਝੀਵਾਲਤਾ ਤੇ ਭਾਈਚਾਰੇ ਦਾ ਯੁੱਗ ਸੀ, ਇਸੇ ਕਾਰਨ ਹੀ ਸਾਰੇ ਧਰਮਾਂ ਨੇ ਦੇਸ਼ ਦੀ ਏਕਤਾ ਤੇ ਵਿਕਾਸ ਵਿੱਚ, ਤੇ ਬਾਹਰਲੀ ਹਮਲਿਆਂ ਦਾ ਮੂੰਹ ਤੋੜ ਜਵਾਬ ਦਿੱਤਾ, ਜਿਸ ਕਾਰਨ ਦੇਸ਼ ਸੰਗਠਤ ਹੋਇਆ। ਸਿੱਖ ਰਾਜ ਦੇ ਕਾਲ ਯੁਗ ਵਿੱਚ ਕਿਸੇ ਨੂੰ ਵੀ ਫਾਂਸੀ ਨਹੀਂ ਦਿੱਤੀ ਗਈ ਸੀ। ਸਿੱਖ ਰਾਜ ਆਪਣੇ ਆਪ ਵਿੱਚ ਅਦੁੱਤੀ ਮਿਸਾਲ ਹੈ। ਸਾਨੂੰ ਇਸ ਤੋਂ ਸਬਕ ਲੈਣਾ ਚਾਹੀਦਾ ਹੈ।

ਅਜਿਹੀ ਸਥਿਤੀ ਵਿੱਚ ਰਾਜੋਆਣਾ ਦੀ ਹੀ ਨਹੀਂ, ਬਾਕੀਆਂ ਦੀ ਵੀ ਫਾਂਸੀ ਦੀ ਸਜ਼ਾ ਮਾਫ ਹੋਣੀ ਚਾਹੀਦੀ ਹੈ ਤੇ ਹਿੰਦੁਸਤਾਨ ਫਾਂਸੀ ਦੇਸ਼ ਮੁਕਤ ਹੋਣਾ ਚਾਹੀਦਾ ਹੈ। ਅਖੀਰ ਵਿੱਚ ਇੱਕ ਸੁਝਾਅ ਦੇਵਾਂਗਾ ਕਿ ਇਹ ਸਾਰਾ ਕੁੱਝ ਸਭ ਧਰਮ ਦੀ ਅਗਿਆਨਤਾ ਕਰਕੇ ਹੋ ਰਿਹਾ ਹੈ। ਸਾਡੇ ਸਕੂਲਾਂ ਵਿੱਚ ਹਰ ਧਰਮ ਦੀ ਜਾਣਕਾਰੀ ਸਿਲੇਬਸ ਰਾਹੀਂ ਦਿੱਤੀ ਜਾਣੀ ਚਾਹੀਦੀ ਹੈ। ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਵੈਰ ਰੱਖਣਾਂ, ਹਿੰਦੀ ਹੈ ਹਮ ਹਿੰਦੁਸਤਾਨ ਵਤਨ ਹੈ ਹਮਾਰਾ।

0141-235-1415

♦ ♦ ♦ ♦

ਸਫਾ 37 ਦਾ ਬਾਕੀ

....ਮੈਂ ਤੈਨੂੰ ਕਹਿੰਦੀ ਹੁੰਦੀ ਸੀ ਨਾ ਜੂਪਾ ਕਿਤੇ ਦੂਰ ਫੁੱਲਾਂ ਦੀ ਕਿਆਰੀ ਵਿੱਚ ਬੈਠਾ ਮੇਰੇ ਸੁਪਨਿਆਂ 'ਚ ਆਉਂਦਾ ਏ ਤੇ ਵਾਰੀ-ਵਾਰੀ ਕਹਿੰਦੈ ਮਾਂ, ਤੂੰ ਰੋ ਨਾ ਦਿਲ ਨਾ ਭੈੜਾ ਕਰਿਆ ਕਰ ਮੈਂ ਛੇਤੀ ਤੇਰੇ ਕੋਲ ਆਵਾਂਗਾ। ਮੈਂ ਤਾਂ ਹਾਲਾਤ ਦਾ ਝੰਬਿਆ ਛੁਪਿਆ ਬੈਠਾਂ। ਉਂਝ ਮੈਂ ਉਥੇ ਖੁਸ਼ ਆਂ।

ਵੇਖਿਆ ਬਸੰਤ ਕੁਰੇ, ਰੱਬ ਸੱਚੇ ਨੇ ਅੱਜ ਢੋਅ-ਢੋ ਦਿੱਤਾ ਨਾ।

........ ਤੇ ਇੱਕ ਵਾਰ ਫੇਰ ਉਹਦੀਆਂ ਅੱਖਾਂ ਦੇ ਸੋਮੇ ਫੁੱਟ ਪਏ। ਉਹਨੇ ਇੱਕ ਵਾਰ ਫੇਰ ਘੁੱਟ ਕੇ ਬਸੰਤ ਕੌਰ ਨੂੰ ਆਪਣੀ ਗਲਵੱਕੜੀ 'ਚ ਲੈ ਲਿਆ।

ਭੈਣੇ! ਤੂੰ ਜਗਰੂਪ ਦੀ ਆਵਾਜ਼ ਤਾਂ ਚੰਗੀ ਤਰ੍ਹਾਂ ਪਛਾਣੀ ਸੀ ਨਾ। ਮੈਨੂੰ ਤਾਂ ਬੜਾ ਡਰ ਲੱਗਦੈ। ਕਿਤੇ ........।

ਬਸੰਤ ਕੌਰ ਨੇ ਆਪਣਾ ਤੌਖਲਾ ਪ੍ਰਗਟ ਕੀਤਾ।

ਹਾਂ ਬਸੰਤ ਕੁਰੇ! ਇਹ ਮੇਰੇ ਜਗਰੂਪ ਦੀ ਈ ਆਵਾਜ਼ ਸੀ। ਭਲਾ ਇੱਕ ਮਾਂ ਆਪਣੇ ਪੁੱਤਰ ਦੀ ਆਵਾਜ਼ ਦਾ ਭੁਲੇਖਾ ਕਿਵੇਂ ਖਾ ਸਕਦੀ ਏ? ਉਹਦੇ ਕੰਨ ਏਨੇ ਕੱਚੇ ਤਾਂ ਨਹੀਂ ਨਾ ਹੋ ਸਕਦੇ। ਮੈਂ ਤਾਂ ਉਹਦੇ ਬੋਲਣ ਨੂੰ ਛੱਡ ਉਹਦੇ ਰੋਣ ਦੀਆਂ ਆਵਾਜ਼ਾਂ, ਉਹਦੇ ਹੱਸਣ ਦੀਆਂ ਅਵਾਜ਼ਾਂ, ਉਹਦੇ ਕੂਕਣ ਦੀਆਂ ਆਵਾਜ਼ਾਂ ਇਥੋਂ ਤੱਕ ਕੇ ਉਹਦੇ ਖੰਘਣ ਦੀ ਆਵਾਜ਼ ਵੀ ਸੌ ਕੋਹ ਤੋਂ ਪਛਾਣ ਲਵਾਂ ਬਸੰਤ ਕੁਰੇ। ਮੈਂ ਇਹੀ ਆਵਾਜ਼ ਤਾਂ ਪੂਰੇ ਬਾਰਾਂ ਸਾਲ ਆਪਣੇ ਅੰਦਰੋਂ ਸੁਣਦੀ ਰਹੀ ਆਂ। ਮੈਂ ਕਿਵੇਂ ਧੋਖਾ ਖਾ ਸਕਦੀ ਆਂ ਆਪਣੇ ਪੁੱਤ ਦੀ ਆਵਾਜ਼ ਦਾ ਬਸੰਤ ਕੁਰੇ! ਤੂੰ ਈ ਦੱਸ ਖਾਂ ਭਲਾ, ਮੈਂ ਕਿੱਦਾਂ ਧੋਖਾ ਖਾ ਸਕਦੀ ਆਂ............।

ਤੇ ਫਿਰ ਜਿਵੇਂ ਹਰਬੰਸ ਕੌਰ ਦੀ ਛਾਤੀ ਕਈ ਗਜ਼ ਚੌੜੀ ਹੋ ਗਈ ਹੋਵੇ। ਉਹਨੇ ਦੂਰ ਤੱਕ ਆਪਣੀਆਂ ਬਾਹਾਂ ਫੈਲਾਉਣ ਦੀ ਕੋਸ਼ਿਸ਼ ਕੀਤੀ ਜਿਵੇਂ ਚਿਰਾਂ ਦੇ ਵਿਛੜੇ ਪੁੱਤ ਨੂੰ ਗਲਵੱਕੜੀ 'ਚ ਲੈਣ ਲਈ ਕਾਹਲੀ ਹੋਵੇ।

♦ ♦ ♦ ♦ 9815758466

ਦੂਜੀ ਕਿਸ਼ਤ ਅਗਲੇ ਅੰਕ 'ਚ

ਸਫਾ 14 ਦਾ ਬਾਕੀ

ਸੋ ਉਸਨੇ ਸਕੀਮ ਬਣਾਈ ਕਿ ਆਪਣੇ ਦੋਸਤ ਨੂੰ ਨਹਿਰ ਦੇ ਕੰਢੇ ਤੇ ਲੈ ਕੇ ਜਾਵਾਂਗਾ ਤੇ ਫਿਰ ਇਹ ਸੱਭ ਦੇਖ ਕੇ ਉਹ ਖੁੱਦ ਹੀ ਹੈਰਾਨ ਰਹਿ ਜਾਵੇਗਾ। ਅਗਲੇ ਦਿਨ ਉਹ ਆਪਣੇ ਮਿੱਤਰ ਨੂੰ ਕੁੱਤੇ ਸਮੇਤ ਨਹਿਰ ਦੇ ਕੰਢੇ ਤੇ ਲੈ ਗਿਆ ਤੇ ਹੱਥ ਵਿੱਚ ਫੜੀ ਹੋਈ ਬੋਲ (ਗੇਂਦ) ਨੂੰ ਉਸ ਨੇ ਨਹਿਰ ਵਿੱਚ ਸੁੱਟ ਦਿੱਤਾ ਤੇ ਕੁੱਤੇ ਨੂੰ ਇਸ਼ਾਰਾ ਕੀਤਾ ਕਿ ਭੱਜ ਕੇ ਉਹ ਗੇਂਦ ਨਹਿਰ ਵਿੱਚ ਕੱਢ ਕੇ ਲਿਆਵੇ, ਕੁੱਤਾ ਨਹਿਰੀ ਪਾਣੀ ਦੇ ਉੱਪਰ ਤੁਰਿਆ ਅਤੇ ਗੇਂਦ ਲੈ ਕੇ ਵਾਪਿਸ ਆ ਗਿਆ। ਪਰ ਉਸ ਵਿਅਕਤੀ ਦੇ ਦੋਸਤ ਨੇ ਕੋਈ ਵੀ ਕਿਸੇ ਤਰ੍ਹਾਂ ਦਾ ਪ੍ਰਤੀਕਰਮ ਇਸ ਬਾਰੇ ਨਾ ਦਿੱਤਾ, ਉਕਤ ਵਿਅਕਤੀ ਬੜਾ ਹੈਰਾਨ ਹੋਇਆ ਅਤੇ ਆਪਣੇ ਮਿੱਤਰ ਨੂੰ ਕਹਿਣ ਲੱਗਾ ***'ਯਾਰ ਤੈਨੂੰ ਮੇਰੇ ਕੁੱਤੇ ਬਾਰੇ ਕੁੱਝ ਖਾਸ ਮਹਿਸੂਸ ਨਹੀਂ ਹੋਇਆ?" ਤਾਂ ਅੱਗੋਂ ਮਿੱਤਰ ਬੋਲਿਆ, 'ਹਾਂ ਯਾਰ ਮੈਂ ਕੁੱਝ ਮਹਿਸੂਸ ਕੀਤਾ ।' ਉਕਤ ਵਿਅਕਤੀ: ਕੀ? "ਯਾਰ ਤੇਰਾ ਕੁੱਤਾ ਪਾਣੀ ਵਿੱਚ ਤੈਰ ਨਹੀਂ ਸਕਦਾ।" ਦੋਸਤ ਦਾ ਜੁਆਬ ਸੀ। ਬੱਸ ਕੁੱਝ ਇੱਦਾਂ ਕੁ ਦੀ ਹਾਲਤ ਨਹੀਂ ਬਣੀ ਹੋਈ ਆਪਣੀ ???***



ਸਫਾ 4 ਦਾ ਬਾਕੀ

ਅਸੀਂ ਉਨ੍ਹਾਂ ਤੋਂ ਬਲਿਊ ਸਟਾਰ ਆਪਰੇਸ਼ਨ ਬਾਰੇ ਪੁੱਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਉਸ ਤੋਂ ਦਸ ਕੁ ਦਿਨ ਪਹਿਲਾਂ ਸ਼੍ਰੀਮਤੀ ਇੰਦਰਾ ਗਾਂਧੀ ਉਨ੍ਹਾਂ ਪਾਸ ਆਏ ਸਨ ਤੇ ਕਿਹਾ ਕਿ ਮੇਰੇ ਉਤੇ ਬੜਾ ਪ੍ਰੈਸ਼ਰ ਹੈ ਕਿ ਸ੍ਰੀ ਦਰਬਾਰ ਸਾਹਿਬ ਅੰਦਰ ਪੁਲਿਸ ਭੇਜਾਂ ਤਾਂ ਜੋ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਫੜਿਆ ਜਾ ਸਕੇ ਪਰ ਮੈਂ ਭੇਜਣਾ ਨਹੀਂ ਚਾਹੁੰਦੀ। ਸ਼੍ਰੀਮਤੀ ਗਾਂਧੀ ਨੇ ਗਿਆਨੀ ਜੀ ਤੋਂ ਰਾਇ ਨਹੀਂ ਪੁੱਛੀ ਸੀ ਅਤੇ ਆਪ ਹੀ ਕਹਿ ਦਿੱਤਾ ਮੈਂ ਪੁਲਿਸ ਭੇਜਣੀ ਨਹੀਂ। ਗਿਆਨੀ ਜੀ ਨੇ ਕਿਹਾ ਹਾਂ ਪੁਲਿਸ ਅੰਦਰ ਨਹੀਂ ਭੇਜਣੀ ਚਾਹੀਦੀ। ਸਰਕਾਰ ਪਾਸ ਹੋਰ ਬੜੇ ਤਰੀਕੇ ਹਨ। ਪੈਸਾ ਖਰਚ ਕਰਕੇ ਕਿਸੇ ਨੂੰ ਇਸ ਕੰਮ ਲਈ ਅੰਦਰ ਭੇਜਿਆ ਜਾ ਸਕਦਾ ਹੈ। ਜਿਨ੍ਹਾਂ ਨੂੰ ਫਾਂਸੀ ਦੀ ਸਜ਼ਾ ਹੋ ਚੁੱਕੀ ਹੈ ਅਤੇ ਕੋਠੀ ਲੱਗੀ ਹੋਈ ਹੈ, ਉਨ੍ਹਾਂ ਨੂੰ ਇਸ ਸ਼ਰਤ 'ਤੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ ਭੇਜ ਦਿਉ ਕਿ ਜੇ ਉਹ ਸੰਤ ਭਿੰਡਰਾਂਵਾਲੇ ਨੂੰ ਫੜ ਲਿਆਉਣ ਤਾਂ ਉਨ੍ਹਾਂ ਦੀ ਸਜ਼ਾ ਮੁਆਫ ਕਰ ਦਿੱਤੀ ਜਾਵੇਗੀ। ਹੋਰ ਵੀ ਕਈ ਤਰੀਕੇ ਦੱਸੇ।ਉਨ੍ਹਾਂ ਕਿਹਾ ਕਿ ਸ੍ਰੀ ਦਰਬਾਰ ਸਾਹਿਬ ਅੰਦਰ ਫੌਜੀ ਕਾਰਵਾਈ ਬਾਰੇ ਉਨ੍ਹਾਂ ਨੂੰ ਦੂਜੇ ਦਿਨ ਪਤਾ ਲੱਗਾਂ। ਅਸੀਂ ਪੁੱਛਿਆ ਕਿ ਉਸ ਸਮੇਂ ਤੁਹਾਡੇ ਅਸਤੀਫ਼ਾ ਦੇਣ ਬਾਰੇ ਬੜੀਆਂ ਅਫ਼ਵਾਹਾਂ ਸਨ, ਅਸਲੀਅਤ ਕੀ ਹੈ? ਸਾਬਕਾ ਰਾਸ਼ਟਰਪਤੀ ਨੇ ਕਿਹਾ ਕਿ ਮੈਂ ਰਾਸ਼ਟਰਪਤੀ ਦੇ ਅਹੁੰਦੇ ਦੀ ਸੰਹੁ ਚੁੱਕਣ ਸਮੇਂ ਵਾਹਿਗੁਰੂ ਦੀ ਸਹੁੰ ਖਾਧੀ ਸੀ ਕਿ ਭਾਰਤ ਦੇ ਸੰਵਿਧਾਨ ਦੀ ਰਾਖੀ ਕਰਨੀ ਹੈ ਅਤੇ ਦੇਸ਼ ਦੀ ਏਕਤਾ ਬਚਾਉਣੀ ਹੈ। ਮੈਂ ਜਜ਼ਬਾਤ ਵਿੱਚ ਆ ਕੇ ਅਸਤੀਫਾ ਦੇ ਦਿੰਦਾ, ਮੇਰੀ ਵਾਹ-ਵਾਹ ਤਾਂ ਹੋਣੀ ਸੀ ਪਰ ਦੇਸ਼ ਲਈ ਬੜਾ ਨੁਕਸਾਨਦੇਹ ਹੁੰਦਾ। ਫ਼ੌਜ ਵਿਚ ਇਕ ਲੱਖ 90 ਹਜ਼ਾਰ ਦੇ ਕਰੀਬ ਸਿੱਖ ਜਵਾਨ ਹਨ। ਸਾਰੇ ਨਹੀਂ, ਜੇ 50 ਹਜ਼ਾਰ ਵੀ ਬਗ਼ਾਵਤ ਕਰ ਦੇਂਦੇ ਤਾਂ ਗੜਬੜ ਹੋ ਜਾਣੀ ਸੀ। ਪੰਜਾਬ ਵਿੱਚ (ਫ਼ੌਜੀ ਕਾਰਵਾਈ ਕਾਰਨ) ਗੁੱਸਾ ਬਹੁਤ ਸੀ। ਪਾਕਿਸਤਾਨ ਹਿੰਦੂਸਤਾਨ 'ਤੇ ਹਮਲਾ ਕਰ ਦੇਂਦਾ ਤਾਂ ਪੰਜਾਬੀਆਂ ਨੇ ਪਾਕਿਸਤਾਨੀਆਂ ਨੂੰ "ਜੀ ਆਇਆਂ" ਆਖਣਾ ਸੀ ਅਤੇ ਪਾਕਿਸਤਾਨੀ ਫ਼ੌਜ ਨੇ ਇਕਦਮ ਅੰਬਾਲੇ ਤੱਕ ਆ ਜਾਣਾ ਸੀ। ਪੰਜਾਬ ਪਾਕਿਸਤਾਨ ਦਾ ਗ਼ੁਲਾਮ ਹੋ ਜਾਂਦਾ, ਬਾਕੀ ਦੇਸ਼ ਨੇ ਕਮਜ਼ੋਰ ਹੋ ਜਾਣਾ ਸੀ। ਮੈਂ ਜੋ ਰਾਸ਼ਟਰਪਤੀ ਦਾ ਅਹੁਦਾ ਸੰਭਾਲਣ ਸਮੇਂ ਸਹੁੰ ਖਾਧੀ ਸੀ, ਉਸ ਦੀ ਉਲੰਘਣਾ ਹੋਣੀ ਸੀ। ਉਸ ਸਮੇਂ ਇੰਦਰਾ ਗਾਂਧੀ ਪਾਸ ਪਾਰਲੀਮੈਂਟ ਦੇ ਦੋਨਾਂ ਹਾਊਸਾਂ ਵਿੱਚ ਦੋ-ਤਿਹਾਈ ਬਹੁਮਤ ਸੀ। ਉਹ ਰਾਸ਼ਟਰਪਤੀ ਨੂੰ "ਇੰਪੀਚ" ਕਰ ਸਕਦੀ ਸੀ। ਮੈਂ ਅਸਤੀਫਾ ਕਿਸ ਨੂੰ ਦਿੰਦਾ? ਮੇਰੀ ਸਰਕਾਰ ਨੇ ਹੀ ਤਾਂ ਫ਼ੌਜੀ ਕਾਰਵਾਈ ਕੀਤੀ ਸੀ ਅਤੇ ਜੇ ਅਸਤੀਫਾ ਦੇ ਦਿੰਦਾ ਤਾਂ ਕਿਹਾ ਜਾਣਾ ਸੀ ਕਿ ਸਿੱਖ ਦੇਸ਼ ਦੇ ਕਦੇ ਵਫ਼ਾਦਾਰ ਨਹੀਂ ਹੁੰਦੇ।"ਉਪਰੋਕਤ ਤੱਥਾਂ ਦੀ ਪੁਣਛਾਣ ਕੀਤਿਆਂ ਸਹਿਜੇ ਹੀ ਅੰਦਾਜਾ ਲਾ ਸਕਦੇ ਹਾਂ ਕਿ ਇਸ ਖ਼ੂਨੀ ਤੇ ਅਤਿ ਦਰਦਨਾਕ ਕਾਰਵਾਈ ਦਾ ਕਿਸੇ ਹੋਰ ਢੰਗ ਨਾਲ ਹੱਲ ਕੀਤਾ ਜਾ ਸਕਦਾ ਸੀ ਪਰ, ਪਰ ਨਹੀਂ.... ਇਹ ਨਹੀਂ ਸੀ ਹੋ ਸਕਦਾ ਕਿਉਂਕਿ ਪ੍ਰਧਾਨ ਮੰਤਰੀ ਇਸ ਤਰ੍ਹਾਂ ਕਰਨਾ ਹੀ ਨਹੀਂ ਚਾਹੁੰਦੀ ਸੀ।



9465216530

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ

## ਪੁਤਲੇ ਕੁਰਬਾਨੀ ਦੇ, ਹੁੰਦੇ ਦੇਸ਼ ਕੌਮ ਦੇ ਪਿਆਰੇ।

ਸ ਪ੍ਰੀਤਮ ਸਿੰਘ ਢਾਡੀ

*ਪੁਤਲੇ ਕੁਰਬਾਨੀ ਦੇ, ਹੁੰਦੇ ਦੇਸ਼ ਕੌਮ ਦੇ ਪਿਆਰੇ।*
*ਨਿਓਂਦਾ ਮੋੜਦੇ ਜ਼ਾਬਰ ਦਾ ਪਰ ਧਰਮੋਂ ਕਦੀ ਨ ਹਾਰੇ।*
*ਤੱਤੀ ਤਵੀ ਬਿਠਾਕੇ ਜੀ, ਜ਼ਾਲਮ ਰੇਤ ਪਾਇਆ ਸਿਰ ਤੱਤਾ।*
*ਭਾਂਬੜ ਅੱਗ ਬਾਲਕੇ ਜੀ, ਪਾਣੀ ਖ਼ੂਬ ਕਰਾਇਆ ਤੱਤਾ।*
*ਖਾਹ ਦੇਗ ਉਬਾਲੇ ਜੀ, ਕੀਤੇ ਕੌਤਕ ਅਜ਼ਬ ਨਿਆਰੇ।*
*ਪੁਤਲੇ ਕੁਰਬਾਨੀ ਦੇ, ............*
*ਦੇਹੀ 'ਤੇ ਛਾਲੇ ਜੀ, ਦੇਵਣ ਮੋਤੀਆਂ ਵਾਂਗ ਵਿਖਾਲੀ।*
*ਰੋਵਣ ਜਾਰੋ-ਜਾਰ ਲੋਕੀਂ ਤੱਕਕੇ ਅਰਸ਼ੀ ਜੋਤ ਨਿਰਾਲੀ।*
*ਰਾਵੀ 'ਚ ਇਸ਼ਨਾਨ ਲਈ ਸਤਿਗੁਰ ਕਰਦੇ ਪਏ ਇਸ਼ਾਰੇ।*
*ਪੁਤਲੇ ਕੁਰਬਾਨੀ ਦੇ, .................*
*ਗੁਰੂ ਜੀ ਪੁੰਜ ਸ਼ਾਂਤੀ ਦੇ, ਭਾਣਾ ਮਿੱਠਾ ਕਰ ਮਨਾਇਆ।*
*ਨਾਨਕ ਜੋਤ ਅਗੰਮੀ ਨੇ,ਸ਼ਬਰ ਤੇ ਸਿਦਕ ਦਾ ਪਾਠ ਪੜ੍ਹਾਇਆ*
*ਲਾਕੇ ਪਿਓਂਦ ਸ਼ਹੀਦੀ ਦੀ, ਸਿਰਜੇ ਸਿੱਖੀ ਦੇ ਚਾਨਣ ਮੁਨਾਰੇ।*
*ਪੁਤਲੇ ਕੁਰਬਾਨੀ ਦੇ, .............................*
*ਤੱਕ ਕੇ ਸੀਨ ਭਿਆਨਕ ਇਹ, ਮੀਆਂ ਮੀਰ ਦੁਹਾਈ ਪਾਵੇ।*
*ਦਿਓ ਹੁਕਮ ਦਾਸ ਨੂੰ ਜੇ, ਰਾਜ ਦੀ ਇੱਟ ਨਾਲ ਇੱਟ ਖੜਕਾਵੇ।*
*ਜਿੱਤ ਲਈ ਬਾਜੀ ਢਾਡੀਆ ਵੇ, ਗੁਰਾਂ ਨੇ ਸਿਤਮ ਸਹਿ ਲਏ ਭਾਰੇ।*
*ਪੁਤਲੇ ਕੁਰਬਾਨੀ ਦੇ, ..................*

# ਸਹਿਯੋਗੀਆਂ ਦੇ ਪੱਤਰ

ਪਰਮ ਸਤਿਕਾਰ ਯੋਗ ਮੁੱਖ ਸੰਪਾਦਕ ਸਾਹਿਬ ਜੀਓ,
ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫ਼ਤਹਿ॥

ਆਪ ਜੀ ਦੇ ਬਹੁਤ ਹੀ ਹਰਮਨ ਪਿਆਰੇ ਮੈਗ਼ਜ਼ੀਨ ਲਈ ਦੋ ਰਚਨਾਵਾਂ ਭੇਜ ਰਿਹਾ ਹਾਂ ਆਸ ਕਰਦਾ ਹਾਂ ਕਿ ਆਪ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਮੈਗਜ਼ੀਨ ਵਿੱਚ ਛਾਪਣ ਦਾ ਯਤਨ ਕਰੋਗੇ। ਤਕਲੀਫ਼ ਲਈ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਹਾਂਗਾ। ਤੁਹਾਨੂੰ ਅਤੇ ਬਾਕੀ ਸਹਿਯੋਗੀਆਂ ਨੂੰ ਪੂਰਨ ਸਤਿਕਾਰ ਸਹਿਤ ਸਤਿ ਸ਼੍ਰੀ ਅਕਾਲ।

ਆਪ ਦਾ ਸ਼ੁੱਭ ਚਿੰਤਕ
ਅਮਰੀਕ ਸਿੰਘ ਤਲਵੰਡੀ
9463542896

♦♦♦♦

ਸਤਿਕਾਰਯੋਗ ਮੁੱਖ ਸੰਪਾਦਕ ਜੀ,
ਸਤਿ ਸ੍ਰੀ ਅਕਾਲ।

ਆਪ ਜੀਆਂ ਵਲੋਂ ਧਰਮ ਪ੍ਰਚਾਰ ਨੂੰ ਮੁੱਖ ਰੱਖ ਕੇ ਪ੍ਰਕਾਸ਼ਤ ਕੀਤੀ ਜਾ ਰਹੀ ਭਾਈ ਦਿੱਤ ਸਿੰਘ ਪੱਤ੍ਰਿਕਾ ਦਾਸ ਨੂੰ ਬੀਬੀ ਰਾਜਵਿੰਦਰ ਕੌਰ ਛੇਹਰਟਾ (ਅੰਮ੍ਰਿਤਸਰ) ਕੋਲੋਂ ਸਾਡੀ ਪੰਜਾਬ ਫੇਰੀ ਦਸੰਬਰ 2011 ਨੂੰ ਪ੍ਰਾਪਤ ਹੋਈ ਸੀ। ਭੈਣ ਰਾਜਵਿੰਦਰ ਕੌਰ ਜੀ ਇੱਕ ਸੱਚੇ-ਸੁੱਚੇ ਗੁਰਸਿੱਖ ਹੁੰਦੇ ਹੋਏ, ਗੁਰਸਿੱਖੀ ਦੇ ਚੰਗੇ ਪ੍ਰਚਾਰਕ ਅਤੇ ਨਿਧੜਕ ਲਿਖਾਰੀ ਵੀ ਹਨ। ਗ੍ਰਿਹਸਤ ਦੀਆਂ ਜ਼ੁਮੇਵਾਰੀਆਂ ਨਿਭਾਉਂਦੇ ਹੋਏ ਵੀ ਧਰਮ ਪ੍ਰਚਾਰ ਅਤੇ ਅੱਛੀਆਂ 2 ਲਿਖਤਾਂ ਲਿਖਣ ਲਈ ਸਮਾਂ ਕੱਢਦੇ ਰਹਿੰਦੇ ਹਨ। ਭੈਣ ਜੀ ਦਾ ਲਿਟਰੇਚਰ ਨਾਲ ਬਹੁਤ ਸਨੇਹ ਹੈ। ਸਾਦਗੀ ਵਿੱਚ ਰਹਿ ਕੇ ਇੱਕ ਮਿਸ਼ਨਰੀ ਵਾਂਗ ਨਿਸ਼ਕਾਮ ਸੇਵਾ ਕਰ ਰਹੇ ਹਨ। ਅਜੋਕਾ ਮੀਡੀਆ ਬੜਾ ਤਾਕਤਵਰ ਹੈ। ਇਸ ਨੇ ਸਾਡੇ ਸੰਸਾਰ ਨੂੰ ਗਲੋਬਲ ਬਣਾ ਦਿੱਤਾ ਹੈ।

ਭੈਣ ਜੀ ਦੀਆਂ ਲਿਖਤਾਂ ਦਾਸ ਨੇ ਇੱਧਰ ਅਮਰੀਕਾ, ਕਨੇਡਾ ਵਿੱਚ ਛਪਦੇ ਅਖਬਾਰਾਂ ਵਿੱਚ ਪੜ੍ਹੀਆਂ ਅਤੇ ਉਸ ਦਿਨ ਤੋਂ ਭੈਣ ਭਰਾਵਾਂ ਵਾਲਾ ਗੁਰਸਿੱਖੀ ਸਬੰਧ ਬਣ ਗਿਆ।

ਸੋ ਦਾਸ ਨੇ ਆਪ ਜੀ ਦੀ ਪੱਤ੍ਰਿਕਾ ਬੜੇ ਗੁਹ ਨਾਲ ਪੜ੍ਹੀ ਹੈ। ਬੜੇ ਚੰਗੇ ਵਿਦਵਾਨਾਂ ਦੇ ਲੇਖ ਛਪਦੇ ਹਨ। ਪੱਤ੍ਰਿਕਾ ਦਾ ਸਟੈਂਡਰਡ ਅਗਾਂਹ ਵਧੂ ਹੈ। ਅਰਦਾਸ ਹੈ ਕਿ ਅਕਾਲ ਪੁਰਖ ਇਸ ਕਾਰਜ ਵਿੱਚੋਂ ਆਪ ਸਭ ਨੂੰ ਸਫਲਤਾ ਬਖਸ਼ਣ। ਦਾਸ ਹਾਲੇ ਇੱਕ ਸਾਲ ਲਈ ਚੰਦਾ ਭੇਜ ਰਿਹਾ ਹੈ।

ਧੰਨਵਾਦ ਸਹਿਤ

ਅਵਤਾਰ ਸਿੰਘ ਮਿਸ਼ਨਰੀ
ਯੂ.ਐਸ.ਏ
510-432-5827

♦♦♦♦

ਸਤਿਕਾਰ ਯੋਗ ਸ ਨਸੀਬ ਸਿੰਘ ਜੀਓ।
ਗੁਰ ਫਤਹਿ ਪ੍ਰਵਾਨ ਕਰਨੀ ਜੀ।

ਵੀਰ ਜੀਓ ਆਸ ਹੈ ਕਿ ਆਪ ਜੀ ਚੜ੍ਹਦੀ ਕਲਾ 'ਚ ਹੋਵੋਗੇ ਤੇ ਪੱਤ੍ਰਿਕਾ ਨੂੰ ਹੋਰ ਬੁਲੰਦੀਆਂ ਤੇ ਲਿਜਾਣ ਲਈ ਕਾਰਜ਼ਸ਼ੀਲ ਹੋਵੋਗੇ।

ਬੇਨਤੀ ਹੈ ਕਿ ਆਪ ਜੀ ਦੀ ਸੇਵਾ ਵਿੱਚ ਆਪਣੀ ਨਵੀਂ ਰਚਨਾ 'ਵਾਪਸੀ' ਭੇਜਣ ਦੀ ਖੁਸ਼ੀ ਲੈ ਰਿਹਾ ਹਾਂ ਜਿਸ ਵਿੱਚ ਕਹਾਣੀ ਵਿਧੀ ਰਾਹੀਂ 84-94 ਦੇ ਹਲਾਤਾਂ 'ਚ ਪੰਜਾਬੀ ਨੌਜਵਾਨਾਂ ਨੂੰ ਪਈ ਮਾਰ ਦਾ ਜ਼ਿਕਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਪੁਲਸੀਆ-ਜ਼ਬਰ ਨੇ ਅਨੇਕਾਂ ਬੇਦੋਸ਼ੇ ਸਿੱਖ ਨੌਜਵਾਨਾਂ ਤੇ ਝੂਠੇ ਪੁਲਿਸ-ਮੁਕਾਬਲਿਆਂ ਰਾਹੀਂ ਜਿਹੜਾ ਕਹਿਰ ਢਾਹਿਆ, ਉਹਦੀ ਨਿਸ਼ਾਨਦੇਹੀ ਕਰਨ ਦੀ ਨਿਮਾਣੀ ਜਿਹੀ ਕੋਸ਼ਿਸ਼ ਕੀਤੀ ਹੈ। ਆਸ ਹੈ ਆਪ ਜੀ ਨੂੰ ਪਸੰਦ ਆਵੇਗੀ, ਇਹ ਰਚਨਾ।

ਦਾਸਰਾ
ਅਮਰੀਕ ਸਿੰਘ ਸ਼ੇਰ ਖ਼ਾਂ
98157-58466

♦♦♦♦

ਸਤਿਕਾਰ ਯੋਗ ਸੰਪਾਦਕ ਜੀਓ।
ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

ਤੁਹਾਡੇ ਵੱਲੋਂ ਭੇਜਿਆ ਪਰਚਾ "ਭਾਈ ਦਿੱਤ ਸਿੰਘ ਪੱਤ੍ਰਿਕਾ" ਮਿਲਿਆ। ਵੇਖ ਕੇ, ਪੜ੍ਹ ਕੇ, ਵਿਚਾਰ ਕੇ ਰੂਹ ਬਹੁਤ ਖੁਸ਼ ਹੋਈ। ਤੁਸੀਂ ਬਹੁਤ ਹੀ ਸਲੀਕੇ ਅਤੇ ਸੁਚੱਜੇ ਢੰਗ ਨਾਲ ਪਰਚਾ ਕੱਢ ਰਹੇ ਹੋ, ਵਧਾਈ ਦੇ ਪਾਤਰ ਹੋ। ਮੇਰੀ ਅੱਖ ਇਸ ਪਰਚੇ ਤੋਂ ਪਰੂਫ ਰੀਡਿੰਗ ਦੀ ਇੱਕ ਵੀ ਗਲਤੀ ਪਕੜਨ ਵਿੱਚ ਨਾਕਾਮ ਰਹੀ। ਇਹ ਤੁਹਾਡੀ ਮਿਹਨਤ ਹੈ। ਮੇਰੀ ਜ਼ਾਚੇ ਸਿੱਖ ਕੌਮ ਨੂੰ ਪਹਿਲੀ ਵਾਰ ਕੋਈ ਮਿਆਰੀ ਪਰਚਾ ਨਸੀਬ ਹੋਇਆ ਹੈ।

ਆਉਣ ਵਾਲੇ ਸਮੇਂ ਵਿੱਚ ਇਹ ਪਰਚਾ ਕਿਆਸੀਆਂ ਹੋਈਆਂ ਸੱਭੇ ਮੰਜ਼ਲਾਂ ਸਰ ਕਰੇਗਾ। ਇਹ ਮੇਰਾ ਦ੍ਰਿੜ ਵਿਸ਼ਵਾਸ਼ ਹੈ।

ਜਸਪਿੰਦਰ ਸਿੰਘ ਬਦੇਸ਼ਾਂ
9888621205



ਮਾਨਯੋਗ ਸੰਪਾਦਕ ਜੀ,
ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

ਸਭ ਤੋਂ ਪਹਿਲਾਂ ਮੈਂ ਬੇਨਤੀ ਕਰਾਂ ਕਿ ਮੈਂ ਕੋਈ ਵੱਡਾ ਲਿਖਾਰੀ ਨਹੀਂ ਹਾਂ, ਜਿਗਿਆਸੂ ਜਰੂਰ ਹਾਂ। ਸੱਚ ਤੇ ਅਸਲੀਅਤ ਨੂੰ ਜਾਨਣ ਦੀ ਕੋਸ਼ਿਸ਼ ਜਰੂਰ ਕਰਦਾ ਹਾਂ ਜੋ ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਧੁਰ ਦੀ ਤੇ ਸੱਚੀ ਬਾਣੀ ਵਿੱਚ ਪ੍ਰਾਪਤ ਹੈ। ਇਹ ਗਿਆਨ ਦਾ ਸਾਗਰ ਹੈ ਹਰ ਪਹਿਲੂ ਤੇ ਸੂਝ ਮਿਲ ਜਾਂਦੀ ਹੈ। ਸਾਡੇ ਗੁਰੂ ਸਹਿਬਾਨ ਨੇ ਮਾਨਵਤਾ ਨੂੰ ਅਮੁੱਲ ਰਹਿਮਤ ਬਖਸ਼ੀ ਹੈ। ਦਾਸ ਇਹਨਾਂ ਵਿਚਾਰਾਂ ਨੂੰ ਕਲਮਬੰਧ ਕਰਨ ਦੀ ਕੋਸ਼ਿਸ਼ ਕਰਦਾ ਹੈ। ਦਾਸ ਨੇ ਇੱਕ ਲੇਖ (ਬਲਵੰਤ ਸਿੰਘ ਰਾਜੋਆਣਾ ਮੁਜ਼ਰਮ ਕਿਉਂ?) ਨੂੰ ਕਲਮਬੰਦ ਕੀਤਾ ਹੈ। ਆਪ ਯੋਗ ਸਮਝੋ ਤਾਂ ਛਾਪਣ ਦੀ ਕ੍ਰਿਪਾਲਤਾ ਕਰਨੀ। ਆਪ ਦੀ ਯੋਗ ਸਲਾਹ ਸਿਰ ਮੱਥੇ।

ਜਸਵੰਤ ਸਿੰਘ ਗਰੇਵਾਲ ਜੈਪੁਰ
0141-2351415



*ਸਫਾ 35ਦਾ ਬਾਕੀ*

ਬੰਦਾ ਬਹਾਦਰ ਨੂੰ ਸੰਗਲਾਂ ਨਾਲ ਜਕੜ ਕੇ ਇੱਕ ਲੋਹੇ ਦੇ ਪਿੰਜਰੇ 'ਚ ਕੈਦ ਕਰ ਕੇ ਹਾਥੀ 'ਤੇ ਬਿਠਾਇਆ ਹੋਇਆ ਸੀ। ਇਹ ਜਲੂਸ 27 ਫਰਵਰੀ 1716 ਨੂੰ ਦਿੱਲੀ ਵਿੱਚ ਦਾਖ਼ਲ ਹੋਇਆ। ਬੰਦਾ ਬਹਾਦਰ ਅਤੇ ਉਸ ਦੇ ਮੁੱਖ ਸਾਥੀਆਂ ਨੂੰ ਤ੍ਰਿਪੋਲੀਏ ਵਿਖੇ ਕੈਦ ਲਈ ਇਬਰਾਹੀਮ-ਉਦ-ਦੀਨ ਮੀਰ ਆਤਿਸ਼ ਦੇ ਹਵਾਲੇ ਕਰ ਦਿੱਤਾ ਗਿਆ। ਬਾਕੀਆਂ ਨੂੰ ਸਰਬਰਾਹ ਖ਼ਾਨ ਦੇ ਹਵਾਲੇ ਕੀਤਾ ਗਿਆ। ਬੰਦਾ ਬਹਾਦਰ ਦੀ ਪਹਿਲੀ ਪਤਨੀ ਅਤੇ ਉਸ ਦੇ ਚਾਰ ਵਰ੍ਹਿਆਂ ਦੇ ਪੁੱਤਰ ਅਜੈ ਸਿੰਘ ਨੂੰ ਵੱਖਰੇ ਤੌਰ 'ਤੇ ਕੈਦ ਵਿੱਚ ਰੱਖਿਆ ਗਿਆ।

***ਕਤਲੇਆਮ:-*** 5 ਮਾਰਚ 1716 ਨੂੰ ਸਿੱਖ ਕੈਦੀਆਂ ਦਾ ਕਤਲੇਆਮ ਸ਼ੁਰੂ ਹੋਇਆ। ਹਰ ਰੋਜ਼ 100 ਸਿੱਖ ਕਤਲ ਕੀਤੇ ਜਾਂਦੇ ਸਨ। ਸੱਤ ਦਿਨਾਂ ਤੱਕ ਕਤਲੇਆਮ ਜਾਰੀ ਰਿਹਾ। ਇਨ੍ਹਾਂ ਕਤਲਾਂ ਤੋਂ ਬਾਅਦ ਤਿੰਨ ਮਹੀਨਿਆਂ ਤੱਕ ਚੁੱਪ ਵਰਤੀ ਰਹੀ।

***ਲਾਸਾਨੀ ਸ਼ਹਾਦਤ:-*** 9 ਜੂਨ 1716 ਨੂੰ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਕੁਤਬ-ਮੀਨਾਰ ਦੇ ਨੇੜੇ ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦੀ ਜਾਮ ਪਿਲਾਉਣ ਤੋਂ ਪਹਿਲਾਂ ਉਸ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰਕੇ ਉਸ ਦਾ ਧੜਕਦਾ ਹੋਇਆ ਦਿਲ ਬਾਬਾ ਜੀ ਦੇ ਮੂੰਹ ਵਿੱਚ ਤੁੰਨਿਆ ਗਿਆ। ਫਿਰ ਅਸਹਿ ਤੇ ਅਕਹਿ ਤਸੀਹੇ ਦੇਣ ਤੋਂ ਇਲਾਵਾ ਭਖਦੇ ਹੋਏ ਲਾਲ ਗਰਮ ਜੰਬੂਰਾਂ ਨਾਲ ਸਰੀਰ ਤੋਂ ਮਾਸ ਨੋਚਿਆ ਗਿਆ। ਛੁਰੇ ਦੀ ਨੋਕ ਨਾਲ ਅੱਖਾਂ ਕੱਢੀਆਂ ਗਈਆਂ, ਹੱਥ ਪੈਰ ਕੱਟ ਦਿੱਤੇ ਗਏ ਅਤੇ ਅੰਤ ਸਿਰ ਕਲਮ ਕਰ ਦਿੱਤਾ ਗਿਆ। "ਬੋਟੀ-ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ"- ਹਰਸਾ ਸਿੰਘ ਚਾਤਰ। ਇਸ ਤਰ੍ਹਾਂ ਜਿੱਥੇ ਬਾਬਾ ਬੰਦਾ ਬਹਾਦਰ ਨੂੰ ਇਕ ਨਿਧੜਕ ਯੋਧੇ ਵਜੋਂ ਮਾਨਤਾ ਹਾਸਲ ਹੈ, ਉੱਥੇ ਸਿੱਖ ਸ਼ਹੀਦੀ ਪਰੰਪਰਾ ਵਿਚ ਵੀ ਉਸ ਦਾ ਨਾਂ ਇਕ ਰੌਸ਼ਨ ਸਿਤਾਰੇ ਵਾਂਗ ਚਮਕਦਾ ਹੈ।

"ਬੋਟੀ-ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ।
ਵਿਰਲੇ ਜੰਮਣ ਜੱਗ 'ਤੇ, ਇਹੋ ਜਿਹੇ ਚਾਤਰ ਉਪਕਾਰੀ।"

(ਹਰਸਾ ਸਿੰਘ ਚਾਤਰ)

*9217845812*



Registration No. R.N.I CHAPUN/2010/33423 P.O REGD. NO CHD/144/2011-13

ੴ ਸਤਿਗੁਰ ਪ੍ਰਸਾਦਿ


ਗਿ. ਦਿੱਤ ਸਿੰਘ


ਡਾ. ਬਲਦੇਵ ਸਿੰਘ ਸ਼ੇਰ

# ਡਾ ਬਲਦੇਵ ਸਿੰਘ ਸ਼ੇਰ ਸਪੁੱਤਰ ਭਾਈ ਦਿੱਤ ਸਿੰਘ ਗਿਆਨੀ ਦੀ 72ਵੀਂ ਯਾਦ ਵਿੱਚ

# ਕੀਰਤਨ ਤੇ ਢਾਡੀ ਦਰਬਾਰ

**ਡਾ. ਬਲਦੇਵ ਸਿੰਘ ਸ਼ੇਰ ਵਲੋਂ ਤਿਆਰ ਕੀਤੀ ਤੇ ਪ੍ਰੋ. ਐਸ. ਕੇ ਲਖਨਪਾਲ ਵਲੋਂ ਕਨੇਡਾ ਐਡੀਸ਼ਨ ਸੰਪਾਦਿਤ ਉਪਰੰਤ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਭਾਰਤੀ ਐਡੀਸ਼ਨ ਪ੍ਰਕਾਸ਼ਿਤ ਮਹਾਨ ਸੰਗੀਤ ਗ੍ਰੰਥ "ਸ਼ੁੱਧ ਸੰਗੀਤ ਸ਼ਾਸ਼ਤਰ" ਦੀ ਘੁੰਡ ਚੁਕਾਈ**

**ਮਿਤੀ 17 ਜੂਨ 2012** **ਸਮਾਂ :-ਸ਼ਾਮ ਦੇ 7 ਤੋਂ 10 ਵਜੇ ਤੱਕ**

**ਸਥਾਨ :-ਗੁ. ਗੁਰੂ ਕਲਗੀਧਰ (ਖੇੜੀ) ਸੈਕਟਰ 20 ਚੰਡੀਗੜ੍ਹ**

ਸਮੂਹ ਸਾਧ ਸੰਗਤ ਜੀਓ,

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਸਿੱਖ ਕੌਮ ਦੇ ਮਹਾਨ ਤੇ ਗੌਰਵਮਈ ਵਿਦਵਾਨ ਪੰਥ ਰਤਨ ਭਾਈ ਦਿੱਤ ਸਿੰਘ ਜੀ ਦੇ ਸਪੁੱਤਰ ਡਾ. ਬਲਦੇਵ ਸਿੰਘ ਸ਼ੇਰ ਵੱਲੋਂ 1935 ਵਿੱਚ ਤਿਆਰ ਕੀਤਾ ਗਿਆ ਮਹਾਨ ਸੰਗੀਤ ਗ੍ਰੰਥ ਜੋ ਉਹਨਾਂ ਦੀ ਸਪੁੱਤਰੀ ਤੇ ਉਹਨਾਂ ਦੇ ਪਤੀ ਵੱਲੋਂ 1999 ਵਿੱਚ ਕਨੇਡਾ ਵਿੱਚ ਪ੍ਰਕਾਸ਼ਿਤ ਕਰਵਾਇਆ ਸੀ, ਹੁਣ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਪ੍ਰਕਾਸ਼ਿਤ ਕੀਤਾ ਹੈ ਜਿਸ ਦੀ ਘੁੰਡ ਚੁਕਾਈ ਉਪਰੋਕਤ ਧਾਰਮਿਕ ਸਮਾਗਮ ਵਿੱਚ ਹੋਵੇਗੀ। ਸਮੂਹ ਸੰਗਤਾਂ ਨੂੰ ਅਪੀਲ ਹੈ ਕਿ ਉਹ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰਨ।

ਵਲੋਂ

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ)**

**ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.)**

**ਤੇ ਪ੍ਰਬੰਧਕ ਕਮੇਟੀ ਗੁ. ਗੁਰੂ ਕਲਗੀਧਰ (ਖੇੜੀ) ਸੈਕਟਰ 20 ਚੰਡੀਗੜ੍ਹ।**

ਨੋਟ:- ਗੁਰੂ ਕਾ ਲੰਗਰ ਅਟੁੱਟ ਵਰਤੇਗਾ।

IF NOT DELIVERED PLEASE SEND BACK TO :-B HAI DIT SINGH PATRIKA # 712 APC KAJHERI CHANDIGARH 160036